

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 72 ਸਾਲ 6 6 ਦਸੰਬਰ 2015 (ਮਾਸਿਕ, ਪੰਜਾਬੀ) 30/-

## ਅਨੰਦਪੁਰ ਨੂੰ ਸੀ ਆਖਰੀ ਫਤੇਹ ਬੁਲਾਈ।





19 ਦਸੰਬਰ 1704 ਦੀ ਜਦੋਂ ਰਾਤ ਸੀ ਆਈ,
ਦਸਵੇਂ ਗੁਰਾਂ ਨੇ ਅਨੰਦਪੁਰ ਨੂੰ ਸੀ ਆਖਰੀ ਫਤੇਹ ਬੁਲਾਈ।
ਕੀਰਤਪੁਰ ਤੋਂ ਲੰਘ ਕੇ ਜਦੋਂ ਸ਼ਾਹੀ ਟਿੱਬੀ ਸੀ ਪੁੱਜੇ,
ਸ਼ਾਹੀ ਫੌਜਾਂ ਨੇ ਅਚਨਚੇਤ ਸੀ ਕਰ ਦਿੱਤੀ ਚੜ੍ਹਾਈ।
ਭਾਈ ਉਦੈ ਸਿੰਘ, ਜੀਵਨ ਸਿੰਘ ਨੇ ਕਮਾਨ ਸੰਭਾਲੀ,
ਦੋਹਾਂ ਦਲਾਂ ਵਿਚਕਾਰ ਸੀ ਹੋਈ ਗਹਿਗੱਚ ਲੜਾਈ।
ਸਰਸਾ ਨਦੀ 'ਚ ਹੜ੍ਹ ਕਾਰਨ, ਪਾਣੀ ਸੀ ਮਾਰਦਾ ਠਾਠਾਂ,
ਝੱਖੜ ਅਤੇ ਹਨੇਰੀ ਰਾਤ ਨੇ ਸੀ ਤਰਥੱਲੀ ਮਚਾਈ।
ਸਰਸਾ ਨਦੀ 'ਚ ਕੁੱਦ ਗਏ ਸਾਰੇ ਸਿੰਘ ਗੁਰੂ ਦੇ,
ਇਥੋਂ ਹੀ ਪਰਿਵਾਰ ਵਿੱਚ ਪੈ ਗਈ ਸੀ ਸਦੀਵੀ ਜੁਦਾਈ।
ਮਹਿਲ ਗੁਰਾਂ ਦੇ ਦਿੱਲੀ, ਮਾਂ ਗੁਜਰੀ, ਛੋਟੇ ਲਾਲ, ਸਹੇੜੀ ਪੁੱਜੇ,
ਗੁਰੂ ਜੀ, ਲਾਲ ਵੱਡੇ ਤੇ ਸਿੰਘਾਂ ਨੂੰ ਚਮਕੌਰ ਗੜ੍ਹੀ ਹੋਈ ਸਹਾਈ।
10 ਲੱਖ ਮੁਗਲੀ ਫੌਜਾਂ, ਚਮਕੌਰ ਗੜ੍ਹੀ ਨੂੰ ਸੀ ਘੇਰਿਆ ਆ ਕੇ,
ਅਜੀਤ, ਜੁਝਾਰ ਬਹੁਤੇ ਸਿੰਘਾਂ ਨੇ ਜੰਗ 'ਚ ਸ਼ਹੀਦੀ ਪਾਈ।
ਗੁਰਮਤਾ ਕਰਕੇ ਪੰਜ ਸਿੰਘਾਂ ਨੇ ਗੁਰੂ ਨੂੰ ਸੀ ਹੁਕਮ ਸੁਣਾਇਆ,
ਨਾ ਚਾਹੁੰਦੇ ਵੀ ਗੜ੍ਹੀ ਨੂੰ ਛੱਡਕੇ, ਖਾਲਸੇ ਦੀ ਹੋਂਦ ਬਚਾਈ।
ਗੰਗੂ ਲੋਭੀ ਨੇ ਮਾਤਾ ਜੀ ਤੇ ਲਾਲਾਂ ਨੂੰ ਸੂਬੇ ਪਾਸ ਫੜਾਇਆ,
ਬੰਦ ਕੀਤੇ ਠੰਡੇ ਬੁਰਜ 'ਚ ਕੇਵਲ ਵਾਹਿਗੁਰੂ ਉਨ੍ਹਾਂ ਦਾ ਸੀ ਸਹਾਈ।
24, 25, 27 ਦਸੰਬਰ ਨੂੰ ਲਾਲਚ ਤੇ ਡਰਾਵਿਆਂ ਨਾਲ ਮਨਾਇਆ,
ਆਖ਼ਰ ਨੀਹਾਂ ਵਿੱਚ ਚਿਣ ਦਿੱਤੇ, ਤੇ ਕੰਬੀ ਸੀ ਸਭ ਲੁਕਾਈ।
ਭੁੱਲ ਨਹੀਂ ਸਕਦਾ ਕਦੇ ਵੀ ਦਸੰਬਰ ਦਾ ਇਹ ਮਹੀਨਾ,
ਆਪਣੀ ਕਹਾਣੀ ਲਹੂ ਸਿੰਘਾਂ ਦੇ ਨਾਲ, ਮੁਗਲਾਂ ਆਪ ਲਿਖਵਾਈ।
ਨੌਜੁਆਨੋਂ ਅਜੇ ਵੀ ਭਟਕਦੇ ਫਿਰਦੇ, ਮਨ ਦੇ ਵਰਕੇ ਜਰਾ ਫਰੋਲੋ,
ਵਿਰਸਾ ਲਵੋ ਸੰਭਾਲ, ਕਲੌਤ ਵਾਲੇ ਨਸੀਬ ਹੈ ਲਿਖੀ ਸਚਾਈ।

ਪ੍ਰਿੰ: ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ

**19 ਦਸੰਬਰ ਤੋਂ 27 ਦਸੰਬਰ, 1704 ਈ: ਤੱਕ 9 ਦਿਨਾਂ ਦਾ ਲੂੰ-ਕੰਡੇ ਖੜ੍ਹੇ ਕਰਨ ਵਾਲਾ ਇਤਿਹਾਸ ਸਿੱਖ ਹਿਰਦਿਆਂ ਨੂੰ ਰਹਿੰਦੀ ਦੁਨੀਆਂ ਤੱਕ ਝੰਜੋੜਦਾ ਰਹੇਗਾ ... !!!**

ਇਸ ਮਹੀਨੇ ਦੇ ਲੇਖਕ


ਡਾ. ਹਰਚੰਦ ਸਿੰਘ ਸਰਹਿੰਦੀ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਪਰਸਰਾਮ ਸਿੰਘ ਬੱਧਣ


ਸ. ਜਰਨੈਲ ਸਿੰਘ ਹਸਨਪੁਰੀ


ਸ. ਮੇਜਰ ਸਿੰਘ ਇਸਰੂ


ਸ.ਹਮਦਰਦਵੀਰ ਨੌਸ਼ਹਿਰਵੀ


ਸ. ਰਣਜੀਤ ਸਿੰਘ ਆਜ਼ਾਦ ਕਾਂਝਲਾ


ਕਵੀਸ਼ਰ ਸਵਰਨ ਸਿੰਘ ਭੌਰ


ਸ. ਇਕਵਾਕ ਸਿੰਘ ਪੱਟੀ


ਸ. ਹਰਬੰਸ ਸਿੰਘ ਸ਼ਾਨ


ਸ. ਅਮਰੀਕ ਸਿੰਘ ਸ਼ੇਰ ਖਾਂ


ਸਵ: ਕੇਵਲ ਮਾਣਕਪੁਰੀ


ਸ. ਗੁਰਜੰਟ ਸਿੰਘ ਟਿਵਾਣਾ


ਬੀਬਾ ਮਨਮੀਤ ਕੌਰ


ਬੀਬਾ ਜਸਪ੍ਰੀਤ ਕੌਰ ਸੰਘਾ

ਸ. ਜਸਬੀਰ ਸਿੰਘ ਜੌਲੀ

ਸ੍ਰੀ ਸੁਰਜੀਤ ਦੇਵਲ

ਸ. ਮਨਜੀਤ ਸਿੰਘ ਖੇਮਕਰਨੀਆ

ਸ. ਗੁਰਮੀਤ ਸਿੰਘ ਬਰਸਾਲ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਯੂਨਾਇਟਿਡ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 72 ਸਾਲ 6 6 ਦਸੰਬਰ 2015 (ਮਾਸਿਕ, ਪੰਜਾਬੀ) 30/-


*ਮੁੱਖ ਸੰਪਾਦਕ:*
*ਪ੍ਰਿੰ.ਨਸੀਬ ਸਿੰਘ ਸੇਵਕ* 9465216530

*ਸੰਪਾਦਕ:*
*ਜਸਪਾਲ ਸਿੰਘ ਕੰਵਲ* 8968968397
*ਅਵਤਾਰ ਸਿੰਘ ਮਹਿਤਪੁਰੀ*
9316133498

*ਸਹਿ ਸੰਪਾਦਕ:*
*ਸੁਰਜਨ ਸਿੰਘ ਜੱਸਲ* (ਆਨਰੇਰੀ) 9815549523
ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ)
[illegible]261 *ਨੈਬ ਸਿੰਘ*
9417374019

**ਸਲਾਹਕਾਰ ਬੋਰਡ**

| | |
|---|---|
| ਡਾ: ਸੁਖਜਿੰਦਰ ਸਿੰਘ ਯੋਗੀ (ਚੇਅਰਮੈਨ) | 9914000365 |
| ਭਾਈ ਜਸਵੀਰ ਸਿੰਘ ਪਾਉਂਟਾ ਸਾਹਿਬ ਵਾਲੇ | 8054113113 |
| ਸ: ਸ਼ਮਸ਼ੇਰ ਸਿੰਘ ਚੰਡੀਗੜ੍ਹ | 9463961904 |
| ਸ: ਜਸਪਾਲ ਸਿੰਘ ਕਲੌਰ | 9463490964 |
| ਸ: ਤਰਲੋਚਨ ਸਿੰਘ ਦਰਦੀ, ਬਸੀ ਪਠਾਣਾਂ | 9914682065 |


## ਤੱਤਕਰਾ






*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ,*

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ** **ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
**ਫੋਨ:-** 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*

ਸੰਪਾਦਕੀ

# 19 ਦਸੰਬਰ ਤੋਂ 27 ਦਸੰਬਰ, 1704 ਈ: ਤੱਕ 9 ਦਿਨਾਂ ਦਾ ਲੂੰ-ਕੰਡੇ ਖੜ੍ਹੇ ਕਰਨ ਵਾਲਾ ਇਤਿਹਾਸ ਸਿੱਖ ਹਿਰਦਿਆਂ ਨੂੰ ਰਹਿੰਦੀ ਦੁਨੀਆਂ ਤੱਕ ਝੰਜੋੜਦਾ ਰਹੇਗਾ ... !!!

*ਪ੍ਰਿੰ: ਨਸੀਬ ਸਿੰਘ ਸੇਵਕ*

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਖਿਰ 19 ਦਸੰਬਰ 1704 ਈ: ਦੀ ਰਾਤ ਨੂੰ ਅਨੰਦਪੁਰ ਨੂੰ ਹਮੇਸ਼ਾ-ਹਮੇਸ਼ਾ ਲਈ ਅਲਵਿਦਾ ਕਹਿ ਹੀ ਦਿੱਤਾ ਸੀ। ਅਨੰਦਪੁਰ ਕੀ ਛੱਡਿਆ ਅਤਿ ਦੀਆਂ ਮੁਸ਼ਕਲਾਂ, ਚਣੌਤੀਆਂ ਨੇ ਆ ਘੇਰਿਆ। ਅਜੇ ਉਹ ਆਪਣੇ ਪੂਰੇ ਲਾਮ-ਲਕਸ਼ਰ ਸਮੇਤ ਕੀਰਤਪੁਰ ਸਾਹਿਬ ਤੋਂ ਲੰਘੇ ਹੀ ਸੀ ਕਿ ਸ਼ਾਹੀ ਟਿੱਬੀ ਦੇ ਨੇੜੇ ਸ਼ਾਹੀ ਫੌਜਾਂ ਨੇ ਹੱਲਾ ਬੋਲ ਦਿੱਤਾ। ਗੁਰੂ ਜੀ ਦੇ ਪਿਆਰੇ ਸਿੰਘ ਭਾਈ ਉਦੈ ਸਿੰਘ ਤੇ ਭਾਈ ਜੀਵਨ ਸਿੰਘ ਨੇ ਫੌਜਾਂ ਨੂੰ ਉਦੋਂ ਤੱਕ ਡੱਕ ਕੇ ਰਖਿਆ, ਜਦੋਂ ਤੱਕ ਗੁਰੂ ਜੀ ਸਮੇਤ ਪੰਜੇ ਪਿਆਰੇ, ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਗੁਰੂ ਜੀ ਦੇ ਮਹਿਲ ਤੇ ਸਿੱਖ ਸੰਗਤਾਂ ਨੇ ਸਰਸਾ ਨਦੀ ਪਾਰ ਨਹੀਂ ਸੀ ਕੀਤੀ। ਇਥੇ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ ਸਨ। ਅੰਮ੍ਰਿਤ ਵੇਲੇ ਭਾਵ 20 ਦਸੰਬਰ, 1704 (ਸ. ਕੁਲਬੀਰ ਸਿੰਘ ਸਿੱਧੂ ਸਾਬਕਾ ਆਈ.ਏ.ਐਸ. ਨੇ ਆਪਣੀ ਪੁਸਤਕ "ਮਾਨਵਤਾ ਦਾ ਪ੍ਰਣਾਮ ਸਰਬੰਸਦਾਨੀ ਦੇ ਨਾਮ," ਵਿੱਚ ਸੰਨ 1705 ਦਿੱਤਾ ਹੈ)। ਨੂੰ ਸਵੇਰੇ ਪਰਿਵਾਰ ਵਿਛੋੜਾ ਹੋ ਗਿਆ। ਮਾਤਾ ਗੁਜਰੀ ਜੀ ਦੇ ਨਾਲ ਦੋਨੋਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ, ਗੁਰੂ ਘਰ ਦੇ ਰਸੋਈਏ ਗੰਗੂ ਦੇ ਨਾਲ ਮੋਰਿੰਡੇ ਵੱਲ ਨੂੰ ਤੁਰ ਗਏ ਤੇ ਉਸ ਦੇ ਪਿੰਡ ਸਹੇੜੀ ਜਾ ਠਹਿਰੇ। ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਤੇ ਭਾਈ ਮਨੀ ਸਿੰਘ ਦਿੱਲੀ ਵੱਲ ਚਲੇ ਗਏ। ਤੀਜੇ ਗਰੁੱਪ ਵਿੱਚ ਗੁਰੂ ਜੀ, ਵੱਡੇ ਸਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਸਮੇਤ 40 ਸਿੰਘ ਪਹਿਲਾਂ ਭੱਠਾ ਸਾਹਿਬ ਪੁੱਜੇ ਅਤੇ 20 ਦਸੰਬਰ ਦੀ ਰਾਤ ਨੂੰ ਚਮਕੌਰ ਸਾਹਿਬ ਵਿਖੇ ਪੁਜੇ ਅਤੇ ਕੱਚੀ ਗੜ੍ਹੀ ਵਿੱਚ ਜਾ ਡੇਰੇ ਲਾਏ। ਇਸੇ ਗੜ੍ਹੀ ਵਿੱਚ ਦੁਨੀਆਂ ਦਾ ਅਸੁਤੰਲਤ ਯੁੱਧ ਹੋਇਆ। ਇਕ ਪਾਸੇ ਮੁਗਲਾਂ ਦੀ 10 ਲੱਖ ਫੌਜ ਤੇ ਦੂਜੇ ਪਾਸ ਗੁਰੂ ਜੀ ਦੇ 40 ਕੁ ਲਾਡਲੇ ਸਿੰਘ। ਇਸੀ ਜੰਗ ਵਿੱਚ ਗੁਰੂ ਜੀ ਦਾ ਵਚਨ, "ਸਵਾ ਲੱਖ ਸੇ ਏਕ ਲੜਾਊਂ, ਤਬੀ ਗੋਬਿੰਦ ਸਿੰਘ ਨਾਮ ਕਹਾਊਂ।" ਦੋਨੋਂ ਸਾਹਿਬਜ਼ਾਦਿਆਂ ਅਤੇ ਲਾਡਲੇ ਸਿੰਘਾਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਇਸ ਨੂੰ ਅਮਲੀ ਜਾਮਾ ਪਹਿਨਾਇਆ ਦੋਨੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਤੇ ਤਿੰਨ ਪਿਆਰੇ ਵੀ ਸ਼ਹੀਦੀ ਪਾ ਗਏ ਸਨ ਤਾਂ ਗੁਰੂ ਜੀ ਦੇ "ਆਪੇ ਗੁਰ ਚੇਲਾ" ਦੇ ਸਿਧਾਂਤ ਅਨੁਸਾਰ ਪੰਜ ਸਿੰਘਾਂ ਨੇ ਮਸ਼ਵਰਾ ਕਰਕੇ ਗੁਰੂ ਜੀ ਨੂੰ ਚਮਕੌਰ ਦੀ ਗੜ੍ਹੀ ਛੱਡਣ ਲਈ ਕਿਹਾ ਤੇ ਗੁਰੂ ਜੀ ਨੇ ਇਸ ਫੈਸਲੇ 'ਤੇ ਨਾ ਚਾਹੁੰਦੇ ਹੋਏ ਵੀ ਫੁੱਲ ਚੜ੍ਹਾਏ ਅਤੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਸਮੇਤ ਰਾਤ ਦੇ ਹਨੇਰੇ ਵਿੱਚ ਨੰਗੇ ਪੈਰੀਂ ਚਮਕੌਰ ਦੀ ਗੜ੍ਹੀ ਨੂੰ ਤਾੜੀ ਮਾਰਕੇ ਇਹ ਕਹਿੰਦੇ ਹੋਏ, "ਹਿੰਦ ਦਾ ਪੀਰ ਜਾ ਰਿਹਾ ਹੈ" ਅਲਵਿਦਾ ਆਖ ਦਿੱਤੀ। ਇਸ ਤੋਂ ਪਹਿਲਾਂ ਮੁਗਲ ਫੌਜਾਂ ਨੂੰ ਭੁਲੇਖਾ ਪਾਉਣ ਲਈ ਆਪਣੇ ਹਮ ਸ਼ਕਲ ਭਾਈ ਸੰਗਤ ਸਿੰਘ ਦੇ ਸਿਰ ਉਤੇ ਆਪਣੀ ਕਲਗੀ ਸਜਾਈ ਤੇ ਮੋਰਚਾ ਸੰਭਾਲ ਦਿੱਤਾ ਸੀ।

ਦੂਜੇ ਪਾਸੇ ਮਾਤਾ ਗੁਜਰੀ ਜੀ ਤੇ ਦੋਨੋਂ ਛੋਟੇ ਸਾਹਿਬਜ਼ਾਦੇ ਗੰਗੂ ਦੇ ਨਾਲ ਸਹੇੜੀ ਉਸ ਦੇ ਪਿੰਡ ਰਾਤ ਕੱਟਣ ਲਈ ਰੁਕੇ। ਗੰਗੂ ਨੂੰ ਲਾਲਚ ਆ ਗਿਆ ਤੇ ਮਾਤਾ ਜੀ ਦੇ ਕੀਮਤੀ ਜਵਾਹਰਾਤ ਆਦਿ ਚੋਰੀ ਕਰ ਲਏ ਅਤੇ ਦੂਜੇ ਦਿਨ ਮੋਰਿੰਡੇ ਦੇ ਕੋਤਵਾਲ ਨੂੰ ਸ਼ਿਕਾਇਤ ਕਰ ਦਿੱਤੀ ਜਿਸ ਨੇ ਕਿ ਸਰਹਿੰਦ ਦੇ ਸੂਬੇ ਵਜੀਰ ਖਾਂ ਦੀ ਹਿਰਾਸਤ ਵਿੱਚ ਭੇਜ ਦਿੱਤਾ।

ਪੋਹ, ਮਾਘ ਦੀਆਂ ਕਹਿਰ ਦੀਆਂ ਅਤਿ ਠਰੂੰ-ਠਰੂੰ ਕਰਦੀਆਂ ਰਾਤਾਂ ਵਿੱਚ ਮਾਤਾ ਜੀ ਤੇ ਦੋਨੋਂ ਬੱਚਿਆਂ ਨੂੰ ਠੰਡੇ ਬੁਰਜ ਵਿੱਚ ਬੰਦ ਕਰ ਦਿੱਤਾ। 25 ਦਸੰਬਰ ਨੂੰ ਬੱਚਿਆਂ ਨੂੰ

ਸੂਬਾ ਸਰਹਿੰਦ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ ਬੇਅੰਤ ਲਾਲਚ/ਡਰਾਵੇ, 7 ਅਤੇ 9 ਸਾਲ ਦੇ ਬੱਚਿਆਂ ਨੂੰ ਦਿੱਤੇ ਗਏ ਪਰ ਗੁਰੂ ਗੋਬਿੰਦ ਸਿੰਘ ਦੇ ਇਹ ਨਿੱਕੇ-ਨਿੱਕੇ ਬਾਲੜੇ ਟੱਸ ਤੋਂ ਮੱਸ ਨਾ ਹੋਏ ਅਤੇ ਸੂਬਾ ਸਰਹਿੰਦ ਦੀ ਹਰ ਇਕ ਸ਼ਰਤ ਰੱਦ ਕਰ ਦਿੱਤੀ। 26 ਦਸੰਬਰ ਨੂੰ ਛੱਡ ਕੇ 27 ਦਸੰਬਰ 1704 ਈ: ਨੂੰ ਇੱਕ ਵਾਰੀ ਫੇਰ ਕੋਸ਼ਿਸ਼ ਕੀਤੀ ਗਈ ਪਰ ਦੋਨੋਂ ਛੋਟੇ ਸਾਹਿਬਜ਼ਾਦਿਆਂ ਨੇ ਕੌਮ ਦੀ ਆਨ ਤੇ ਸ਼ਾਨ ਲਈ ਦ੍ਰਿੜ੍ਹ ਰਹਿਣ ਦਾ ਫੈਸਲਾ ਜੋ ਲੈ ਲਿਆ ਸੀ, ਉਸੀ 'ਤੇ ਦ੍ਰਿੜ੍ਹ ਸਨ। ਆਖਿਰ ਸੂਬੇ ਸਰਹਿੰਦ ਨੇ ਦੋਨਾਂ ਨੂੰ ਨੀਹਾਂ ਵਿੱਚ ਚਿਣਵਾ ਕੇ ਸ਼ਹੀਦ ਕਰ ਦਿੱਤਾ ਅਤੇ ਆਪਣੇ ਮੱਥੇ 'ਤੇ ਸਦੀਵੀ ਇਕ ਅਜੇਹਾ ਧੱਬਾ ਲਾ ਲਿਆ ਸੀ ਜੋ ਕਦੀ ਨਾ ਮਿੱਟਣ ਵਾਲਾ ਸੀ। ਮਾਤਾ ਗੁਜਰੀ ਜੀ ਵੀ ਉਸੀ ਦਿਨ ਸ਼ਹੀਦੀ ਪਾ ਗਏ ਸਨ।

ਇਸ ਤਰ੍ਹਾਂ 27 ਦਸੰਬਰ ਨੂੰ ਇਨ੍ਹਾਂ 9 ਕਾਲੇ, ਬੇ-ਰਹਿਮ ਦਿਨਾਂ ਦੀ ਭੂਮਿਕਾ ਖਤਮ ਹੋਣ ਦੇ ਨਾਲ ਸਿੱਖ ਹਿਰਦਿਆਂ ਵਿੱਚ ਹਮੇਸ਼ਾਂ-ਹਮੇਸ਼ਾਂ ਚਿਣਗ ਲੱਗ ਗਈ ਸੀ ਜੋ ਧੁਖਦੀ ਹੀ ਰਹੇਗੀ। ਸਿਰਫ ਸਿੱਖ ਹਿਰਦਿਆਂ 'ਚ ਨਹੀਂ ਮੁਸਲਮਾਨ ਭਾਈਚਾਰਾ, ਹਿੰਦੂ ਭਾਈਚਾਰਾ ਵੀ ਇਨ੍ਹਾਂ ਵਾਰਦਾਤਾਂ ਨਾਲ ਤੜਪ ਉਠਿਆ ਸੀ। ਜਿਵੇਂ ਕਿ ਸ਼ੇਰ ਖਾਂ ਨਵਾਬ ਮਲੇਰਕੋਟਲਾ ਨੇ ਹਾਅ ਦਾ ਨਾਅਰਾ ਮਾਰਿਆ ਸੀ ਤੇ ਸਿੱਖ ਕੌਮ ਹਮੇਸ਼ਾ ਲਈ ਉਸ ਦੀ ਰਿਣੀ ਹੋ ਗਈ। ਮੋਤੀ ਰਾਮ ਮਹਿਰਾ ਚੋਰੀ-ਚੋਰੀ ਮਾਤਾ ਜੀ ਨੂੰ ਤੇ ਬੱਚਿਆਂ ਲਈ ਦੁੱਧ ਲੈ ਕੇ ਜਾਂਦਾ ਰਿਹਾ। ਦੀਵਾਨ ਟੋਡਰ ਮੱਲ ਨੇ ਮੋਹਰਾ ਰੱਖਕੇ ਸੰਸਕਾਰ ਲਈ ਧਰਤੀ ਮੁੱਲ ਲਈ ਸੀ।

ਇਸ ਤਰ੍ਹਾਂ ਅਸੀਂ ਦੇਖਿਆ ਹੈ ਕਿ ਅਨੰਦਪੁਰ ਦਾ ਕਿਲਾ ਛੱਡਣ ਤੋਂ ਲੈ ਕੇ ਨਿੱਕੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਤੱਕ ਦਾ ਸਫਰ ਬਹੁਤ ਕਹਿਰਵਾਲਾ ਸੀ। ਲੂੰ ਕੰਡੇ ਖੜੇ ਕਰਨ ਵਾਲਾ ਸੀ ਪਰ ਧੰਨ ਗੁਰੂ ਜੀ ਦੇ ਸਿੱਖ ਜਿਨ੍ਹਾਂ ਨੇ ਕੌਮ ਲਈ ਹੱਸ-ਹੱਸ ਜਾਨਾਂ ਵਾਰੀਆਂ। ਧਰਤੀ ਦੀ ਹਿਕੜੀ 'ਤੇ ਇਹ ਇਕ ਅਜੇਹਾ ਚੀਰ ਪੈ ਗਿਆ ਸੀ ਜੋ ਕਦੀ ਵੀ ਮਿੱਟ ਨਹੀਂ ਸਕੇਗਾ ਅਤੇ ਸਿੱਖ ਹਿਰਦਿਆਂ ਨੂੰ ਸਦਾ ਲਈ ਝੰਜੋੜਦਾ ਰਹੇਗਾ ਅਤੇ ਗੱਲ ਇਥੇ ਹੀ ਨਹੀਂ ਮੁੱਕ ਜਾਂਦੀ।

ਲੋੜ ਹੈ ਸਾਨੂੰ ਇਨ੍ਹਾਂ ਦੀ ਧੜਕਣ ਸੁਨਣ ਦੀ, ਆਵਾਜ਼ ਸੁਨਣ ਦੀ। ਸਿਰਫ ਯਾਦਗਾਰਾਂ ਮਨਾ ਲੈਣੀਆਂ ਹੀ ਕਾਫੀ ਨਹੀਂ, ਇਨ੍ਹਾਂ ਤੋਂ ਸੇਧ ਲੈਣ ਦੀ ਅਤੀ ਜ਼ਰੂਰਤ ਹੈ। ਇਨ੍ਹਾਂ ਬੇਅੰਤ ਕੁਰਬਾਣੀਆਂ ਦੇ ਸਦਕਾ ਹੀ ਅੱਜ ਅਸੀਂ ਬਾਬੇ ਨਾਨਕ ਦੇ ਸਿੱਖ ਅਤੇ ਕਲਗੀਆਂ ਵਾਲੇ ਦੇ ਖਾਲਸਾ ਸਿੰਘ ਅਖਵਾਉਣ ਵਿੱਚ ਮਾਣ ਮਹਿਸੂਸ ਕਰਦੇ ਹਾਂ। ਪਰ ਇਹ ਵੀ ਲਿਖਣ ਤੋਂ ਸੰਕੋਚ ਨਹੀਂ ਕੀਤਾ ਜਾ ਸਕਦਾ ਅੱਜ ਦਾ ਨੌਜਵਾਨ ਸਿੱਖੀ ਤੋਂ ਭਟਕ ਗਿਆ ਹੈ। ਗੁਰੂ ਤੇ ਗੁਰੂ ਦੀ ਬਾਣੀ ਤੋਂ ਬੇਮੁੱਖ ਹੋ ਗਿਆ ਹੈ। ਘੋਨ-ਮੋਨ ਹੋ ਗਿਆ ਹੈ ਹਰ ਤਰ੍ਹਾਂ ਦੇ ਨਸ਼ੇ ਦਾ ਸ਼ਿਕਾਰ ਹੋ ਚੁੱਕਾ ਹੈ। ਨਤੀਜੇ ਵਜੋਂ ਸਿੱਖਾਂ ਦੀ ਗਿਣਤੀ ਘਟਣੀ ਸ਼ੁਰੂ ਹੋ ਗਈ ਹੈ। ਅੱਜ ਲੋੜ ਹੈ, ਆਪਣੇ-ਆਪਣੇ ਸਵੈਮਾਨ ਨੂੰ ਪਛਾਨਣ ਦੀ, ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਅਖਵਾਉਣ ਦੀ, 'ਬਾਬਾਣੀਆਂ ਕਹਾਣੀਆਂ ਪੁਤਿ ਸਪੁੱਤ ਕਰੇਨਿ' ਵਾਲੀ ਅਟੱਲ ਸਚਾਈ ਤੇ ਪਹਿਰਾ ਦੇਣ ਦੀ। ਜੇ ਇਹ ਕਹਿ ਲਿਆ ਜਾਵੇ ਕਿ ਸਿਰਫ ਸਿੰਘ/ਸਿੱਖ ਹੀ ਆਪਣਾ ਹੁਲੀਆ ਬਿਗਾੜ ਕੇ, ਸਿੱਖੀ ਨੂੰ ਖੋਰਾ ਲਾ ਰਹੇ ਤਾਂ ਤਾਂ ਕੋਈ ਅਤਿ ਕਥਨੀ ਨਹੀਂ ਹੋਵੇਗੀ। ਬਾਬੇ ਨਾਨਕ ਸਮੇਤ ਸਾਰੇ ਗੁਰੂਆਂ ਨੇ ਅਜੇਹੇ ਕੱਚ-ਘਰੜ ਸਿੱਖ ਦੀ ਸਿਰਜਨਾ ਨਹੀਂ ਸੀ ਕੀਤੀ। ਹਰ ਧਰਮ ਦੇ ਆਪਣੇ-ਆਪਣੇ ਕਾਇਦੇ ਕਾਨੂੰਨ ਹੁੰਦੇ ਹਨ ਅਸੀਂ ਕਿਸੇ ਵੀ ਧਰਮ ਦੀ ਨਿੰਦਾ ਨਹੀਂ ਕਰਦੇ। ਸਗੋਂ ਅਸੀਂ ਤਾਂ ਮਾਣ ਨਾਲ ਇਹ ਕਹਿੰਦੇ ਹਾਂ, ਸਿੱਖਾਂ ਦਾ ਅਤੀ ਪਵਿੱਤਰ ਤੇ ਦੁਨੀਆਂ ਦਾ ਵੱਡ ਆਕਾਰੀ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆਂ ਦਾ ਸਰਬ ਸਾਂਝਾ ਗ੍ਰੰਥ ਹੈ ਜੋ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦੇਂਦਾ ਹੈ। ਇਹੀ ਕਾਰਨ ਹੈ ਬਾਹਰਲੇ ਦੇਸਾਂ ਦੇ ਨਾਗਰਿਕ ਵੀ ਸਿੰਘ ਸੱਜਣੇ ਸ਼ੁਰੂ ਹੋ ਗਏ। ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਸਾਰ ਪੱਧਰ ਦੀ ਮਾਨਤਾ ਮਿਲਦੀ ਜਾ ਰਹੀ ਹੈ। ਪਰ ਅਸੀਂ ਆਪ ਹੀ ਕੁਰਾਹੇ ਪੈ ਰਹੇ ਹਾਂ।

ਸੋ, ਸਾਡੀ ਨੌਜਆਨ ਪੀੜ੍ਹੀ ਨੂੰ ਅਪੀਲ ਹੈ ਆਪਣੇ ਵਿਰਸੇ ਦੀ ਸਹੀ ਜਾਣਕਾਰੀ ਤੇ ਸੰਭਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜਕੇ, ਬਾਣੀ ਪੜ੍ਹਕੇ, ਸੁਣਕੇ ਵਿਚਾਰ ਕੇ ਸੱਚੇ ਸੁਚੇ ਸਿੱਖ ਬਣੋ <u>ਤੇ ਸਰ੍ਹਬੱਤ</u> ਦੇ*ਭਲੇ/ਬਣਨੀ/ਕਰਨਾ* ਕਰੋ।

ਕਿਸ਼ਤ ਨੰ: 9
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* *ਮੁੱਖ ਸੰਪਾਦਕ*

ਇਸ ਸੰਸਾਰ ਦੇ ਪਰਾਣੀਆਂ ਦੇ ਵਿਸ਼ਵਾਸ ਅਜਿਹੇ ਕੱਚੇ ਹਨ, ਜੋ ਉਨ੍ਹਾਂ ਦੇ ਚਿੱਤਾਂ ਨੂੰ ਸ਼ਾਂਤਿ ਪਰਾਪਤ ਨਹੀਂ ਹੋਣ ਦਿੰਦੇ, ਜਿਸ ਕਰਕੇ ਉਨ੍ਹਾਂ ਦੇ ਮਨ ਥਾਲੀ ਦੇ ਪਾਣੀ ਵਾਂਗ ਪਾਏ ਡੋਲਦੇ ਹਨ ਅਤੇ ਪਰਮਾਤਮਾਂ ਦੇ ਪਾਉਣ ਲਈ ਜੰਗਲਾਂ ਅਤੇ ਨਦੀਆਂ ਵਿੱਚ ਭਰਮਦੇ ਪਏ ਫਿਰਦੇ ਹਨ, ਪ੍ਰੰਤੂ ਗੁਰੂ ਜੀ ਇਨ੍ਹਾਂ ਜੀਵਾਂ ਦੀ ਸ਼ਾਂਤੀ ਦੇ ਵਾਸਤੇ ਇਸ ਪ੍ਰਕਾਰ ਉਪਦੇਸ਼ ਕਰਦੇ ਹਨ: ਯਥਾ:-

**ਰਾਮਕਲੀ ਮਹਲਾ ੫**

ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ॥ ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ॥ (ਅੰਗ ੯੨੯)

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਪ੍ਰਮਾਤਮਾਂ ਰੂਪੀ ਧਨ ਪਤਿ-ਬ੍ਰਤਿ ਅਰਥਾਤ ਵਿਸ਼ਵਾਸੀ ਪੁਰਖਾਂ ਨੂੰ ਪਰਾਪਤ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦਾ ਚਿੱਤ ਬਾਹਿਰ ਮੁਖੀ ਅਰਥਾਤ ਵਿਸ਼ਵਾਸੀ ਪੁਰਖਾਂ ਨੂੰ ਪਰਾਪਤ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦਾ ਚਿੱਤ ਬਾਹਿਰ ਮੁਖੀ ਪਦਾਰਥਾਂ ਦੇ ਵਲੋਂ ਭਟਕਣੋਂ ਰਹਿ ਜਾਂਦਾ ਹੈ, ਪ੍ਰੰਤੂ ਉਹ ਪ੍ਰਮੇਸ਼ਵਰ ਦੇ ਪਾਉਣ ਲਈ ਕਿਸੇ ਜੰਗਲ ਪਹਾੜ ਯਾ ਦਰਯਾਇ ਆਦਿਕ ਪਰ ਤਪ ਕਰਨੇ ਵਾਸਤੇ ਨਹੀਂ ਜਾਂਦੇ ਹਨ, ਕਿੰਤੂ ਅਛੇ ਮਹਾਤਮਾਂ ਪੁਰਖਾਂ ਦੀ ਸੰਗਤ ਦੇ ਪਰਤਾਪ ਕਰਕੇ ਉਨ੍ਹਾਂ ਨੂੰ ਉਹ ਸਰਬ ਸ਼ਕਤੀ ਮਾਨ ਅਕਾਲ ਪੁਰਖ ਆਪਣੇ ਆਤਮਾਂ ਵਿੱਚ ਹੀ ਬਿਆਪਕ ਪਰਤੀਤ ਹੋ ਕਰਕੇ ਸ਼ਾਂਤਿ ਪਰਦਾਨ ਕਰ ਦਿੰਦਾ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭਾਈ ਭੀ ਕਿਸੇ ਹੋ ਵਸਤੂ ਦੀ ਪਰਾਰਥਨਾ ਤੇ ਅਕਾਲ ਪੁਰਖ ਦੀ ਪਰਾਪਤੀ ਚਾਹੁਣਗੇ?

ਇਸ ਸੰਸਾਰ ਦੇ ਸਾਰੇ ਪ੍ਰਾਣੀ ਕਿਸੇ ਨ ਕਿਸੇ ਸੰਸਾਰਕ ਪਦਾਰਥ ਵਿੱਚ ਭਾਵੇਂ ਉਹ ਜੜ੍ਹ ਹੋਵੇ ਭਾਵੇਂ ਚੇਤਨ ਪ੍ਰੀਤੀ ਰਖਦੇ ਹਨ, ਪ੍ਰੰਤੂ ਗੁਰੂ ਜੀ ਇਨ੍ਹਾਂ ਜੀਵਾਂ ਦੇ ਵਾਸਤੇ ਸਚੇ ਪ੍ਰੇਮ ਦਾ ਉਪਦੇਸ਼ ਕਰਦੇ ਹਨ। ਯਥਾ:

**ਮਾਰੂ ਕੀ ਵਾਰ ਮਹਲਾ ੫**

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥
(ਅੰਗ ੧੧੦੨)

ਇਸ ਪਵਿੱਤਰ ਸ਼ਬਦ ਵਿੱਚ ਇਹ ਉਪਦੇਸ਼ ਹੈ ਕਿ ਹੇ ਭਾਈ ਜੀਵ ਤੂੰ ਸੰਸਾਰਕ ਕਚੇ ਪੁਰਖਾਂ ਤੇ ਜੋ ਅਗਯਾਨ ਦੀ ਅੰਧੇਰੀ ਵਿੱਚ ਦੁਖੀ ਹੋ ਕੇ ਤਿੰਨਾਂ ਤਾਪਾਂ ਦੀ ਅੱਗ ਨਾਲ ਦਘਧ ਹੋ ਰਹੇ ਹਨ ਪ੍ਰੀਤੀ ਤੋੜਕੇ ਸਚੇ ਮਹਾਤਮਾਂ ਪੁਰਖਾਂ ਨਾਲ ਲਗਾ ਲੈ, ਜਿਸ ਦਾ ਫਲ ਇਹ ਹੋਵੇਗਾ ਜੋ ਸੰਸਾਰਕ ਸਵਾਰਥੀ ਜੀਵਨ ਤਾਂ ਮਤਲਬ ਸਿਧ ਨ ਹੋਣ ਕਰਕੇ ਜੀਉਂਦਿਆਂ ਨੂੰ ਹੀ ਤਿਆਗ ਜਾਂਦੇ ਹਨ ਅਤੇ ਮਹਾਤਮਾਂ ਪੁਰਖ ਸਦਾ ਹੀ ਸਹਾਈ ਰਹਿੰਦੇ ਹਨ ਅਰਥਾਤ ਉਨ੍ਹਾਂ ਦੇ ਉਪਦੇਸ਼ ਅੰਤ ਤਕ ਸੁਖ ਦਿੰਦੇ ਹਨ।

ਕਿਆ ਇਸ ਸ਼ਬਦ ਨੂੰ ਵਿਚਾਰਨ ਵਾਲੇ ਸਜਣ ਅਜਿਹੇ ਮਿਤਰ ਪੈਦਾ ਨਹੀਂ ਕਰਨਗੇ?

ਇਸ ਸੰਸਾਰ ਦੇ ਸਾਰੇ ਪ੍ਰਾਣੀ ਅਕਾਲ ਪੁਰਖ ਦੀ ਸ਼ਕਤੀ ਦਾ ਚਿੰਤਨ ਕਰ ਰਹੇ ਹਨ, ਜਿਸ ਤੇ ਕਿਸੇ ਨੇ ਉਸ ਦੀ ਕੁਝ ਸ਼ਕਤੀ ਆਖੀ ਹੈ ਅਤੇ ਕਿਸੇ ਨੇ ਕੁਝ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਉਸ ਸਰਬ ਸ਼ਕਤੀ ਮਾਨ ਅਕਾਲ ਪੁਰਖ ਦੀ ਸਮਰਥਾ ਇਸ ਪ੍ਰਕਾਰ ਵਰਨਣ ਕੀਤੀ ਹੈ। ਯਥਾ:-

**ਮਾਝ ਕੀ ਵਾਰ ਮਹਲਾ ੧**

ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥ ਨਦੀਆ ਵਿਚਿ

ਟਿਬੇ ਦੇਖਾਲੇ ਥਲੀ ਕਰੇ ਅਸਗਾਹ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥ (ਅੰਗ ੧੪੪)

ਇਹ ਪਵਿੱਤਰ ਸ਼ਬਦ ਵਿਚ ਗੁਰੂ ਜੀ ਨੇ ਉਸ ਅਖੰਡ ਤੇਜ਼ ਪ੍ਰਤਾਪ ਵਾਨ ਅਕਾਲ ਪੁਰਖ ਦੀ ਸ਼ਕਤੀ ਦਾ ਵਰਨਣ ਕੀਤਾ ਹੈ, ਜਿਸ ਤੇ ਸਿੱਧ ਹੁੰਦਾ ਹੈ ਕਿ ਉਹ ਪਮਾਤਮਾ ਇਸ ਸੰਸਾਰ ਦੇ ਸਾਰੇ ਪ੍ਰਬੰਧ ਨੂੰ ਆਪਣੇ ਅਧੀਨ ਰਖਦਾ ਹੈ। ਜਿਸ ਵਿੱਚ ਕਿਸੇ ਦੇ ਛਲ ਬਲ ਯਾ ਪੁਰਖਾਰਥ ਦੀ ਪਹੁੰਚ ਨਹੀਂ ਹੈ। ਕਿਉਂਕਿ ਉਹ ਪ੍ਰਮਾਤਮਾ ਸ਼ੇਰਾਂ ਬਾਜਾਂ ਚਰਗਾਂ ਅਤੇ ਕੁਹੀਆਂ ਆਦਿਕ ਜਾਨਵਰਾਂ ਨੂੰ, ਜੋ ਸਦਾ ਹੀ ਮਾਸ ਖਾਕੇ ਆਪਣੇ ਪ੍ਰਾਣ ਧਾਰਨ ਕਰਦੇ ਹਨ, ਉਹ ਪ੍ਰਮਾਤਮਾ ਘਾਸ ਹਾਰੀ ਕਰ ਦੇਣ ਲਈ ਸਮਰੱਥ ਹੈ। ਇਸ ਪ੍ਰਕਾਰ ਜੋ ਜੀਵ ਘਾਸ ਹਾਰੀ ਹਨ, ਉਨ੍ਹਾਂ ਨੂੰ ਮਾਸਹਾਰੀ ਅਰਥਾਤ ਉਨ੍ਹਾਂ ਦਾ ਅਹਾਰ ਮਾਸ ਕਰ ਦੇਨ ਦੇ ਸਮਰੱਥ ਹੈ, ਜਿਸ ਤੇ ਉਹ ਅਜਿਹੇ ਬੇਪ੍ਰੀਤ ਮਾਰਗ ਚਲਾ ਸਕਦਾ ਹੈ। ਇਸ ਉਪਰਲੇ ਕਥਨ ਦਾ ਭਾਵ ਇਹ ਹੈ ਕਿ ਉਹ ਅਕਾਲ ਪੁਰਖ ਉਨ੍ਹਾਂ ਜੀਵਾਂ ਨੂੰ ਜੋ ਮਾਸ ਤੇ ਬਿਨਾਂ ਹੋਰ ਖਾਨਾ ਅੱਛਾ ਨਹੀਂ ਜਾਣਦੇ ਹਨ, ਘਾਸ ਖਾਣ ਦੇ ਜੋਗ ਭੀ ਕਰ ਸਕਦਾ ਹੈ ਅਤੇ ਜੋ ਜੀਵ ਸਦਾ ਘਾਸ ਹਾਰੀ ਹੀ ਹਨ ਉਨ੍ਹਾਂ ਨੂੰ ਉਹ ਮਾਸ ਹਾਰੀ ਭੀ ਕਰ ਸਕਦਾ ਹੈ ਅਰਥਾਤ ਸਮਰੱਥ ਨੂੰ ਅਸਮਰੱਥ ਅਤੇ ਅਸਮਰੱਥ ਨੂੰ ਸੰਪੂਰਨ ਸਮਰੱਥਾ ਪ੍ਰਦਾਨ ਕਰ ਸਕਦਾ ਹੈ ਅਤੇ ਅਜਿਹੇ ਰਸਤੇ ਪਰ ਉਹ ਆਪਣੀ ਸ੍ਰਿਸ਼ਟੀ ਨੂੰ ਚਲਾਇ ਰਿਹਾ ਹੈ।

ਇਸੀ ਪ੍ਰਕਾਰ ਨਦੀਆਂ ਦੀ ਜਗ੍ਹਾ ਟਿੱਬੇ ਅਤੇ ਟਿੱਬਿਆਂ ਦੀ ਜਗ੍ਹਾ ਜਲ ਥਲ ਕਰ ਸਕਦਾ ਹੈ। ਕਿਉਂਕਿ ਵੱਡੇ ਵੱਡੇ ਵਿਦਵਾਨਾਂ ਨੇ ਇਸ ਬਾਤ ਨੂੰ ਜਾਣ ਲੀਤਾ ਹੈ ਕਿ ਜਿਸ ਜਗ੍ਹਾ ਹੁਣ ਪਹਾੜ ਹਨ ਉਸ ਜਗ੍ਹਾ ਪਰ ਕਦੇ ਸਮੁੰਦਰ ਲਹਿਰਾਂ ਮਾਰ ਰਿਹਾ ਸੀ ਅਰ ਜਿਸ ਜਗ੍ਹਾ ਸਮੁੰਦਰ ਠਾਠਾਂ ਦੇ ਰਿਹਾ ਹੈ, ਉਸ ਜਗ੍ਹਾ ਕਦੇ ਸੁੱਕੀ ਧਰਤੀ ਹੁੰਦੀ ਸੀ। ਪ੍ਰੰਤੂ ਇਹ ਉਸ ਪ੍ਰਮਾਤਮਾ ਦੀ ਹੀ ਸ਼ਕਤੀ ਹੈ, ਜਿਸ ਦੇ ਪ੍ਰਤਾਪ ਕਰਕੇ ਨਦੀਆਂ ਦੀ ਜਗ੍ਹਾ ਟਿੱਬੇ ਅਤੇ ਟਿੱਬਿਆਂ ਦੀ ਜਗ੍ਹਾ ਜਲ ਥਲ ਹੋਇ ਰਿਹਾ ਹੈ। ਇਸ ਤੇ ਬਿਨ੍ਹਾਂ ਉਹ ਐਸਾ ਸਮਰੱਥ ਹੈ ਜੋ ਵੱਡੇ ਭਾਰੀ ਲਸ਼ਕਰਾ ਨੂੰ ਭਸਮ ਕਰਕੇ ਕੀੜਿਆਂ ਨੂੰ ਬਾਦਸ਼ਾਹ ਬਣਾ ਸਕਦਾ ਹੈ। ਅਰਥਾਤ ਵੱਡੇ ਭਾਰੀ ਸ਼ਹਿਨਸ਼ਾਹ ਦੀ ਸਾਰੀ ਸਮਰੱਥਾ ਦੂਰ ਕਰਕੇ ਇਕ ਤੁੱਛ ਪੁਰਖ ਨੂੰ ਪਿਰਥੀ ਰਾਜ ਬਣਾ ਸਕਦਾ ਹੈ, ਜੈਸਾ ਕਿ ਤਾਰੀਖਾਂ ਦੇ ਪੜ੍ਹਨੇ ਕਰਕੇ ਪ੍ਰਤੀਤ ਹੋ ਜਾਂਦਾ ਹੈ ਕਿ ਬਾਦਸ਼ਾਹ ਆਪਣੀ ਸਮਰੱਥਾ ਨੂੰ ਛੱਡ ਗਏ ਤੇ ਗੁਲਾਮ ਬਾਦਸ਼ਾਹ ਬਣ ਗਏ। ਤਾਂਤੇ ਜਿਤਨੇ ਜੀਵ ਇਸ ਸੰਸਾਰ ਪਰ ਜੀਵਨ ਧਾਰਨ ਕਰਦੇ ਹਨ ਸੋ ਸਾਰੇ ਉਸ ਦੇ ਜੀਵਨ ਕਰਕੇ ਹੀ ਜੀਉਂਦੇ ਹਨ। ਜਿਸ ਤੇ ਉਹ ਸਭ ਦੇ ਪ੍ਰਾਣ ਹੈ। ਇਸ ਵਾਸਤੇ ਜੋ ਜੋ ਉਸ ਕਰਤਾ ਪੁਰਖ ਨੂੰ ਭਾਉਂਦਾ ਹੈ, ਤਿਸੀ ਤਿਸੀ ਤਰ੍ਹਾਂ ਉਹ ਹਰ ਇਕ ਨੂੰ ਉਸ ਦੇ ਜੋਗ ਵਸਤੂਆਂ ਪਰਦਾਨ ਕਰ ਰਿਹਾ ਹੈ। ਜਿਸ ਵਿੱਚ ਕਿਸੇ ਹੋਰ ਦੇ ਦਮ ਮਾਰਨੇ ਦੀ ਗਤੀ ਨਹੀਂ ਹੈ।

ਕਿਆ ਇਸ ਸ਼ਬਦ ਦੇ ਵਿਚਾਰਨੇ ਵਾਲੇ ਭਾਈ ਉਸ ਅਕਾਲ ਪੁਰਖ ਦੀ ਸ਼ਕਤੀ ਨੂੰ ਭੁੱਲ ਕੇ ਕਿਸੇ ਹੋਰ ਤੇ ਭੀ ਭੈ ਕਰਨਗੇ?

ਇਸ ਸੰਸਾਰ ਦੇ ਬਹੁਤ ਸਾਰੇ ਲੋਕ ਆਪਣੇ ਸੁਖਾਂ ਦੇ ਇਛਾਵਾਨ ਦੇ ਕਈ ਪਰਕਾਰ ਦੇ ਪਖਾਨ, ਬ੍ਰਿਖ, ਪਸ਼ੂ, ਪੰਖੀ ਅਤੇ ਮੜੀ ਮਸਾਣੀ ਆਦਕਾਂ ਤੇ ਸੁਖ ਦਾ ਭੋਗ ਮੰਗਦੇ ਹਨ, ਜਿਸ ਤੇ ਕਈ ਪਰਕਾਰ ਦੇ ਯਤਨ ਕਰਕੇ ਉਨ੍ਹਾਂ ਨੂੰ ਪਰਸੰਨ ਕਰਨਾ ਆਪਣਾ ਧਰਮ ਜਾਣਦੇ ਹਨ ਅਰ ਆਪਣੇ ਹਥੀਂ ਮੂਰਤੀਆਂ ਅਥਵਾ ਮੰਦਰ ਬਣਾਕੇ ਉਨ੍ਹਾਂ ਅੱਗੇ ਹੱਥ ਜੋੜਕੇ ਪਰਾਰਥਨਾ ਕਰਦੇ ਹਨ ਕਿ ਹੇ ਪੀਰ ਭੋਲੇ, ਹੇ ਬੀਬੜਿਓ ਸਾਨੂੰ ਸੁਖ ਦੇਵੋ ਅਤੇ ਸਾਡੀ ਰਖਿਆ ਕਰੋ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਦੇ ਵਾਸਤੇ ਇਸ ਪ੍ਰਕਾਰ ਦੀ ਪਰਾਰਥਨਾ ਕਰਨ ਦਾ ਉਪਦੇਸ਼ ਕਰਨਾ ਸਿਖਾਉਂਦੇ ਹਨ। ਯਥਾ:-

### ਗਉੜੀ ਕੀ ਵਾਰ ਮਹਲਾ ੫

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ॥ ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ॥ ਅੰਗ ੩੨੦

ਇਸ ਪਵਿੱਤਰ ਸਲੋਕ ਵਿੱਚ ਗੁਰੂ ਜੀ ਇਹ ਉਪਦੇਸ਼ ਕਰਦੇ ਹਨ ਕਿ ਹੇ ਪ੍ਰਮਾਤਮਾ ਇਹ ਮੰਗ ਜੀਵ ਆਪ ਤੇ ਆਪਣੇ ਸੁਖ ਪ੍ਰਾਪਤ ਲਈ ਦਾਨ ਮੰਗ ਰਿਹਾ ਹੈ, ਜਿਸ ਤੇ ਹੇ ਪਰਮ ਪ੍ਰਮਾਤਮਾ ਆਪ ਇਸ ਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਦਾਨ ਦੇਕੇ ਕ੍ਰਿਤਾਰਥ ਕਰ, ਜਿਸ ਤੇ ਮੈਂ ਉਸ ਦੇਵਨ ਹਾਰ ਦਾਤੇ ਨੂੰ ਸਦਾ ਹੀ ਆਪਣੇ ਚਿਤ ਵਿੱਚ ਚਿੰਤਨ ਕਰਦਾ ਰਹਾਂ, ਹੇ ਮਹਾਨ ਪ੍ਰਮੇਸ਼ਰ ਆਪ ਦਾ ਅਜਿਹਾ

ਹੇ ਤਿਸੀ ਤੇ ਤੇਰਾ ਭੰਡਾਰ ਭੀ ਭਰਪੂਰ ਹੈ, ਜਿਸ ਤੇ ਆਪ ਦੇ ਅਰਾਧਨ ਰੂਪੀ ਸ਼ਬਦ ਦੀ ਮਹਿਮਾ ਅਜਿਹੀ ਬੇਅੰਤ ਹੈ ਜੋ ਸਾਰੇ ਮਨੋਰਥਾਂ ਨੂੰ ਪੂਰਾ ਕਰਨੇ ਵਾਲੀ ਹੈ।

ਕਿਆ ਇਸ ਪਰਾਰਥਨਾ ਨੂੰ ਜੋ ਗੁਰੂ ਜੀ ਨੇ ਕਥਨ ਕੀਤੀ ਹੈ ਤਿਆਗਕੇ ਸਾਡੇ ਭਾਈ ਕਿਸੇ ਹੋਰ ਅੱਗੇ ਹੱਥ ਪਸਾਰਨਗੇ?

ਇਸ ਸੰਸਾਰ ਦੇ ਬਹੁਤ ਸਾਰੇ ਆਦਮੀ ਧਰਮ ਦਾ ਪਾਲਨ ਕਰਨਾ ਕਰ ਕ੍ਰਿਆ ਕਰਮ ਦਾ ਧਾਰਨਾ, ਉਦਮ ਦਾ ਅਰੰਭ ਕਰਨਾ, ਮਿੱਠੀ ਬਾਣੀ ਦਾ ਬੋਲਣਾ ਅਤੇ ਉੱਤਮ ਅਸਥਾਨਾਂ ਦਾ ਪੂਜਨ ਕਰਨਾ ਹੀ ਆਪਨੀ ਮੁਕਤੀ ਯਾ ਸਵਰਗ ਆਦਿਕ ਦਾ ਸਾਧਨ ਅੰਗੀਕਾਰ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਉਪਦੇਸ਼ ਕਰਦੇ ਹਨ। ਯਥਾ:-

**ਗਉੜੀ ਸੁਖਮਨੀ ਮਹਲਾ ੫**

ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧਸੰਗਿ ਦੁਰਮਤਿ ਮਲੁ ਹਿਰਿਆ॥ ਸਗਲ ਉਦਮ ਮਹਿ ਉਦਮੁ ਭਲਾ॥ ਹਰਿ ਕਾ ਨਾਮੁ ਜਪਹੁ ਜੀਅ ਸਦਾ॥ ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ॥ ਸਗਲ ਥਾਨ ਤੇ ਓਹੁ ਊਤਮ ਥਾਨੁ॥ ਨਾਨਕ ਜਿਹ ਘਟਿ ਵਸੈ ਹਰਿ ਨਾਮੁ॥ ੮॥੩॥ (ਅੰਗ ੨੬੬)

ਇਸ ਪਵਿੱਤਰ ਸ਼ਬਦ ਵਿੱਚ ਇਨ੍ਹਾਂ ਜੀਵਾਂ ਨੂੰ ਇਹ ਉਪਦੇਸ਼ ਕੀਤਾ ਗਿਆ ਹੈ ਕਿ ਹੇ ਜੀਵ ਤੇਰੇ ਤਾਈਂ ਸਾਰੇ ਕਲਪਤ ਧਰਮਾਂ ਨਾਲੋਂ ਇਹ ਸ਼੍ਰੇਸ਼ਟ ਧਰਮ ਹੈ। ਜੋ ਅਕਾਲ ਪੁਰਖ ਦਾ ਅਰਾਧਨ ਕਰ, ਕਿਉਂਕਿ ਸਰਬ ਧਰਮਾਂ ਤੇ ਇਹ ਪਵਿੱਤਰ ਕਰਮ ਹੈ, ਜਿਸ ਤੇ ਸੱਤ ਧਰਮ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਹੋਰ ਸਾਰੀਆਂ ਕ੍ਰਿਆਂ ਨਾਲੋਂ ਇਹੋ ਉੱਤਮ ਕ੍ਰਿਆ ਹੈ, ਜੋ ਮਹਾਤਮਾਂ ਪੁਰਖਾਂ ਦੀ ਸੰਗਤ ਕਰਕੇ ਆਪਣੀ ਖੋਟੀ ਮੱਤ ਦਾ ਨਾਸ ਕਰ ਇਸੀ ਤਰ੍ਹਾਂ ਸਾਰੇ ਉਦਮਾਂ ਨਾਲੋਂ ਏਹੋ ਉਦਮ ਭਲਾ ਹੈ, ਜੋ ਅਕਾਲ ਪੁਰਖ ਦਾ ਸਦਾ ਹੀ ਸਿਮਰਨ ਕਰ, ਫੇਰ ਸਾਰੀਆਂ ਬਾਣੀਆਂ ਵਿਚੋਂ ਏਹੋ ਉੱਤਮ ਬਾਣੀ ਹੈ, ਜੋ ਅਕਾਲ ਪੁਰਖ ਦਾ ਯਸ ਆਪ ਮਹਾਤਮਾਂ ਪੁਰਖਾਂ ਤੇ ਸਰਵਨ ਕਰ ਅਤੇ ਆਪਣੀ ਰਸਨਾ ਤੇ ਕਥਨ ਕਰ, ਕਿਉਂਕਿ ਇਹ ਸਾਰੀਆਂ ਬਾਣੀਆਂ ਵਿਚੋਂ ਅੰਮ੍ਰਿਤ ਰੂਪ ਬਾਣੀ ਹੈ। ਤਾਂਤੇ ਸਾਰੀਆਂ ਜਗ੍ਹਾ ਕੋਲੋਂ ਏਹੋ ਉਤਮ ਜਗਾ ਹੈ, ਜਿਸ ਦੇ ਰਿਦੇ ਵਿੱਚ ਅਕਾਲ ਪੁਰਖ ਦਾ ਨਿਵਾਸ ਹੈ ਅਰਥਾਤ ਉਤਮ ਮੰਦਰ ਦੀ ਨਿਆਈਂ ਓਹੋ ਰਿਦਾ ਉੱਤਮ ਹੈ, ਜਿਸ ਵਿੱਚ ਕਰਤਾਰ ਦਾ ਨਿਵਾਸ ਹੈ। ਤਾਂਤੇ ਹੇ ਜੀਵ ਤੂੰ ਆਪਣੇ ਤਾਈਂ ਸਦਾ ਦਾ ਸੁਖ ਪਰਾਪਤ ਕਰਨਾ ਲੋੜਦਾ ਹੈਂ ਤਦ ਉਸ ਅਕਾਲ ਪੁਰਖ ਦੀ ਆਗਿਆ ਪਾਲਨ ਹੀ ਆਪਣੇ ਆਪਦਾ ਸਿਮਰਨ ਕਰ।

ਕਿਆ ਇਸ ਸਬਦ ਦੇ ਵਿਚਾਰਨ ਵਾਲੇ ਮਹਾਤਮਾਂ ਭਾਈ ਕਿਸੇ ਹੋਰ ਪੁਰਖਾਰਥ ਵਿੱਚ ਲੱਗਕੇ ਆਪਣਾ ਜੀਵਨ ਬਿਤਾਉਣਗੇ?

ਇਸ ਸੰਸਾਰ ਦੇ ਲੋਗ ਆਪਣੇ ਸੁਖ ਪ੍ਰਾਪਤ ਕਰਨ ਲਈ ਕਈ ਪ੍ਰਕਾਰ ਦੇ ਜੰਤ੍ਰ ਮੰਤ੍ਰ ਦਾ ਜਾਪ ਕਰਦੇ ਹਨ, ਜੈਸਾ ਕਿ ਕਈ ਆਦਮੀ ਮਸਾਣਾਂ ਵਿੱਚ ਜਾਕੇ ਭੂਤਾਂ ਦੇ ਸਿੱਧ ਕਰਨ ਲਈ ਮੰਤਰਾਂ ਦਾ ਜਾਪ ਕਰਕੇ ਆਪਣੀ ਕਲਿਆਨ ਜਾਣਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਨ੍ਹਾਂ ਜੀਵਾਂ ਲਈ ਇਹ ਉਪਦੇਸ਼ ਕਰਦੇ ਹਨ। ਯਥ:-

**ਬਿਲਾਵਲੁ ਮਹਲਾ ੫**

ਸਦਾ ਸਦਾ ਜਪੀਐ ਪ੍ਰਭ ਨਾਮ॥ ਜਰਾ ਜਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ॥੧॥ਰਹਾਉ॥ ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ॥ ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ॥੧॥ ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ॥ ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ॥ (ਅੰਗ ੮੨੪)

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਨ੍ਹਾਂ ਜੀਵਾਂ ਤਾਈਂ ਇਹ ਉਪਦੇਸ਼ ਕੀਤਾ ਹੈ ਕਿ ਹੇ ਜੀਵ ਆਪ ਸਦਾ ਹੀ ਅਕਾਲ ਪੁਰਖ ਦੇ ਨਾਮ ਦਾ ਅਰਾਧਨ ਕਰ ਅਰਥਾਤ ਤੂੰ ਉਸ ਤੇ ਬਿਨਾਂ ਆਪਣੇ ਸੁਖ ਸੰਪਦਾ ਲਈ ਕਿਸੇ ਹੋਰ ਦਾ ਅਰਾਧਨ ਨਾ ਕਰ ਜਿਸ ਦੇ ਅਰਾਧਨ ਤੇ ਬ੍ਰਿਧ ਅਵਸਥਾ ਦੇ ਦੁਖ ਅਤੇ ਮਰਨ ਆਦਿਕ ਦੇ ਖੇਦ ਭੀ ਤੈਨੂੰ ਨਾ ਪੋਹ ਸਕਣ ਅਤੇ ਇਸ ਸੰਸਾਰ ਤੇ ਦੇਹ ਤਿਆਗਕੇ ਜਦ ਤੇਰਾ ਆਤਮਾਂ ਦੂਸਰੀ ਅਵਸਥਾ ਨੂੰ ਪ੍ਰਾਪਤ ਹੋਵੇ ਤਦ ਭੀ ਅਕਾਲ ਪੁਰਖ ਦੇ ਹਜ਼ੂਰ ਤੂੰ ਮਾਨ ਅਰਥਾਤ ਸਤਿਕਾਰ ਨੂੰ ਪ੍ਰਾਪਤ ਹੋਵੇਂ ਅਤੇ ਤੇਰੇ ਸਾਰੇ ਮਨੋਰਥ ਪੂਰੇ ਹੋ ਜਾਣ, ਪ੍ਰੰਤੂ ਇਹ ਸੁਖ ਤੈਨੂੰ ਤਦ ਪ੍ਰਾਪਤ ਹੋਵੇਗਾ ਜਦੋਂ ਤੂੰ ਆਪਣੇ ਘਮੰਡ ਨੂੰ ਤਿਆਗ ਕੇ ਅਕਾਲ ਪੁਰਖ ਦੇ ਪਿਆਰੇ ਮਹਾਤਮਾ ਦੀ ਸ਼ਰਨ ਅਖਤਿਆਰ ਕਰੇਂਗਾ। ਇਸ ਤੇ ਬਿਨਾਂ ਇਹ ਨਿਧੀ ਤੈਨੂੰ ਪ੍ਰਾਪਤ ਨਹੀਂ ਹੋਵੇ

ਗੀ। ਜਿਸ ਦਾ ਫਲ ਤੈਨੂੰ ਇਹ ਹੋਵੇਗਾ। ਜੋ ਜਨਮ ਮਰਨ ਦੀ ਫਾਹੀ ਨੂੰ ਤੋੜ ਦਏਗਾ ਅਤੇ ਇਹੋ ਉਸ ਸੱਚੇ ਦਰਬਾਰ ਦੇ ਪ੍ਰਾਪਤ ਹੋਣ ਦਾ ਨਿਸ਼ਾਨ ਹੈ, ਪ੍ਰੰਤੂ ਇਸ ਸੁਖ ਦੀ ਪ੍ਰਾਪਤੀ ਦਾ ਇਹ ਸਾਧਨ ਹੈ, ਜੋ ਤੂੰ ਆਪਣੀ ਮਨ ਮਤ ਤਿਆਗਕੇ ਅਕਾਲ ਪੁਰਖ ਦੇ ਭਾਣੇ ਨੂੰ ਅੰਗੀਕਾਰ ਕਰੇਂ ਕਰ ਆਖੇ ਕਿ ਹੇ ਪ੍ਰਮਾਤਮਾ ਜੋ ਆਪ ਕਰ ਰਹੇ ਹੋ ਸੋਈ ਮੇਰੇ ਵਾਸਤੇ ਭਲਾ ਹੈ। ਇਸ ਨਿਰਮਤਾ ਦੇ ਕਰਨੇ ਤੇ ਮਨ ਦਾ ਸਾਰਾ ਗੁਮਾਲ ਤੱਗ ਦੂਰ ਹੋ ਜਾਵੇ। ਤਾਂਤੇ ਹੇ ਜੀਵ ਤੂੰ ਉਸ ਮਹਾਨ ਸ਼ਕਤੀ ਵਾਲੇ ਪ੍ਰਮਾਤਮਾ ਦੀ ਸਰਣ ਨੂੰ ਅਵਲੰਬਨ ਕਰ ਜਿਸ ਨੇ ਸਾਰੇ ਸੰਸਾਰ ਨੂੰ ਉਪਜਾਇਆ ਹੈ ਅਤੇ ਜਿਸ ਦੇ ਇਹ ਅਸਾਰ ਹਨ।

ਕਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰ ਵਿਸ਼ਵਾਸ ਰਖਨੇ ਵਾਲੇ ਭਾਈ ਭੀ ਇਕ ਅਕਾਲ ਪੁਰਖ ਤੇ ਛੁਟ ਕਿਸੇ ਹੋਰ ਦਾ ਅਰਾਧਨ ਕਰਨਗੇ?

ਇਸ ਸੰਸਾਰ ਦੇ ਲੋਗ ਸਦਾ ਹੀ ਧਨ ਸੰਚਨ ਅਤੇ ਮੜੀ ਮਸਾਣੀ ਦੇ ਪੂਜਨ ਵਿੱਚ ਲਗਕੇ ਆਪਣਾ ਜੀਵਨ ਬਤੀਤ ਕਰਦੇ ਹਨ ਜਿਸ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਨੂੰ ਇਹ ਉਪਦੇਸ਼ ਕਰਦੇ ਹਨ। ਯਥਾ:-

**ਸਿਰੀਰਾਗੁ ਮਹਲਾ ੫**

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥੧॥ ਜਪਿ ਮਨ ਨਾਮੁ ਏਕੁ ਅਪਾਰੁ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ॥੧॥ ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥ ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥ (ਅੰਗ ੫੧)

ਇਸ ਪਵਿੱਤਰ ਸ਼ਬਦ ਦੁਆਰੇ ਗੁਰੂ ਜੀ ਨੇ ਇਨ੍ਹਾਂ ਸੰਸਾਰਕ ਜੀਵਾਂ ਦਾ ਜੀਵਨ ਸੁਖ ਵਿੱਚ ਕਟਣ ਲਈ ਇਸ ਪ੍ਰਕਾਰ ਦਾ ਉਪਦੇਸ਼ ਕੀਤਾ ਹੈ ਕਿ ਹੇ ਜੀਵ ਜੇ ਕਰਕੇ ਤੈਂ ਧਨ ਸੰਚਨ ਕਰਨਾ ਹੈ ਤਾਂ ਤੂੰ ਅਕਾਲ ਪੁਰਖ ਰੂਪੀ ਧਨ ਇਕੱਤਰ ਕਰ ਜਿਸ ਦੇ ਇਕੱਤਰ ਕਰਨ ਤੇ ਤੇਰੀ ਸਾਰੀ ਤ੍ਰਿਸ਼ਨਾਂ ਦੂਰ ਹੋ ਜਾਏਗੀ ਅਤੇ ਜਿਸ ਧਨ ਨੂੰ ਰਾਜਾ ਦੰਭ ਨਹੀਂ ਲਾ ਸਕਦਾ ਅਤੇ ਚੋਰ ਆਦਿਕ ਚੁਰਾ ਨਹੀਂ ਸਕਦੇ, ਸਗੋਂ ਇਹ ਸਾਰੇ ਤੇਰੀ ਸਰਨ ਪੈਕੇ ਆਪਣੇ ਜੀਵਨ ਨੂੰ ਸੁਧਾ ਲੈਣਗੇ।

ਫੇਰ ਜੇ ਤੈਂ ਪੂਜਾ ਕਰਨੀ ਹੈ ਤਾਂ ਜੜ੍ਹ ਮੜੀ, ਮਸਾਣੀ ਅਤੇ ਲਕੜੀ ਪੱਥਰ ਦੀ ਪੂਜਾ ਨਾ ਕਰ ਕਿੰਤੂ ਤੂੰ ਉਸ ਸਤਿ ਸਰੂਪ ਸਭ ਕੇ ਅਧਿਕ ਪਰਮਾਤਮਾ ਦੀ ਪੂਜਾ ਕਰ ਜਿਸ ਤੇ ਦੂਸਰਿਆਂ ਦੇ ਪੂਜਨ ਦੀ ਕੋਈ ਲੋੜ ਨਾ ਰਹੇ ਅਤੇ ਜੇ ਤਿਆਗ ਕਰਨਾ ਹੈ ਤਾਂ ਬਸਤਰ ਆਦਿਕ ਨੂੰ ਤਿਆਗਕੇ ਨਗਨ ਫਿਰਨ ਦਾ ਨਾਮ ਤਿਆਗ ਨਹੀਂ ਹੈ, ਕਿੰਤੂ ਤੇਰੇ ਆਤਮਾਂ ਨੂੰ ਦੁਖ ਦਾਈ ਜੋ ਵਿਕਾਰ ਹਨ, ਇਨ੍ਹਾਂ ਦਾ ਤਿਆਗ ਕਰ ਜਿਸ ਤੇ ਬਿਨਾਂ ਹੋਰ ਤੰਤ੍ਰ ਮੰਤ੍ਰ ਆਦਿਕਾਂ ਦਾ ਸਿਮਰਨ ਕਰਨ ਤੇ ਤੇਰੀ ਮੁਕਤੀ ਨਹੀਂ ਹੋਵੇਗੀ, ਇਸ ਵਾਸਤੇ ਤੂੰ ਉਸ ਪ੍ਰਮਾਤਮਾ ਦਾ ਸਿਮਰਨ ਕਰ ਜਿਸ ਤੇ ਤੈਨੂੰ ਸਾਜਕੇ ਸਵਾਰਿਆ ਹੈ ਅਤੇ ਜਿਸ ਦੇ ਸਿਮਰਨ ਤੇ ਤੇਰਾ ਉਧਾਰ ਹੋ ਸਕਦਾ ਹੈ। ਤਾਂਤੇ ਆਪਣੇ ਮਨ ਵਿੱਚ ਉਸ ਬੇਅੰਤ ਪ੍ਰਮਾਤਮਾ ਦਾ ਸਿਮਰਨ ਕਰ ਜਿਸ ਨੇ ਤੈਨੂੰ ਪ੍ਰਾਣ ਮਨ ਅਤੇ ਉਨ੍ਹਾਂ ਦਾ ਆਧਾਰ ਭੂਤ ਇਹ ਸਰੀਰ ਦਿਤਾ ਹੈ ਜੋ ਤੇਰੇ ਸਾਰੇ ਸੂਖਮ ਅੰਗ, ਜੋ ਰਿਦੇ ਆਦਿਕ ਹਨ, ਇਨ੍ਹਾਂ ਦਾ ਆਸਰਾ ਹੈ, ਪ੍ਰੰਤੂ ਸ਼ੋਕ ਦੀ ਬਾਤ ਹੈ ਜੋ ਤੂੰ ਹੇ ਜੀਵ ਕਾਮ ਕ੍ਰੋਧ ਅਤੇ ਹੰਕਾਰ ਆਦਿਕਾਂ ਦੇ ਵਿੱਚ ਮੱਤਕੇ ਜਨਮ ਮਰਨ ਦੇ ਦੁਖ ਵਿੱਚ ਪੈ ਰਿਹਾ ਹੈਂ ਤਾਂਤੇ ਜੇ ਤੈਂ ਇਸ ਦੁਖ ਦੇ ਅੰਧੇਰੇ ਨੂੰ ਦੂਰ ਕਰਨਾ ਹੈ, ਤਾਂ ਤੂੰ ਸੰਤਾਂ ਮਹਾਤਮਾ ਅਰਥਾਤ ਅਕਾਲ ਪੁਰਖ ਦੇ ਪਿਆਰਿਆਂ ਦੀ ਸ਼ਰਨ ਪੈ ਕੇ ਉਨ੍ਹਾਂ ਦਾ ਆਸਰਾ ਲੈ ਜਿਸ ਕਰਕੇ ਸੁਖ ਪਾਏਂਗਾ, ਕਿਉਂਕਿ ਇਨ੍ਹਾਂ ਦੇ ਉਪਦੇਸ਼ਾਂ ਤੇ ਸਤਿ ਸੰਤੋਖ ਅਤੇ ਦਯਾ ਆਦਿਕ ਜੋ ਅੱਛੇ ਗੁਣ ਹਨ, ਇਨ੍ਹਾਂ ਨੂੰ ਧਾਰਨ ਕਰੇਂਗਾ ਜਿਸ ਤੋਂ ਇਹੋ ਕਰਨੀ ਅਰਥਾਤ ਕਰਤਵ ਤੇਰੇ ਵਾਸਤੇ ਸ੍ਰੇਸ਼ਟ ਹੈ, ਤਾਂਤੇ ਆਪਣੇ ਅਹੰਕਾਰ ਨੂੰ ਤਿਆਗਕੇ ਸਭ ਦੀ ਰੇਣ ਅਰਥਾਤ ਨਿੰਮ੍ਰਤਾ ਭਾਵ ਵਾਲਾ ਹੋ ਜਾ, ਜਿਸ ਤੇ ਤੇਰੇ ਤਾਈਂ ਅਜੇਹੀ ਨਿੰਮ੍ਰਤਾ ਕਰਤਾਰ ਪ੍ਰਦਾਨ ਕਰੇ, ਜਿਸ ਦੇ ਪ੍ਰਤਾਪ ਤੇ ਤੈਨੂੰ ਇਸ ਪ੍ਰਕਾਰ ਦਾ ਗਿਆਨ ਹੋਵੇ ਕਿ ਹੇ ਪ੍ਰਮਾਤਮਾ ਇਸ ਸਾਰੇ ਪਸਾਰੇ ਵਿੱਚ ਤੂੰ ਆਪ ਹੀ ਪਸਰਿਆ ਹੋਇਆ ਵਿਆਪਕ ਰੂਪ ਹੈਂ ਜਿਸ ਤੇ ਮਹਾਤਮਾ ਪੁਰਖਾਂ ਨੇ ਮੇਰੇ ਚਿੱਤ ਦਾ ਭਰਮ ਖੋ ਕੇ ਸਾਰੇ ਪਰੀ ਪੂਰਨ ਇਕ ਬ੍ਰਹਮ ਦਾ ਵਿਚਾਰ ਹੀ ਦ੍ਰਿੜ੍ਹ ਕਰਾਇਆ ਹੈ।

ਚਲਦਾ

98159-85559

— 0 —

ਦਸੰਬਰ ਮਹੀਨੇ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹਾਦਤ 'ਤੇ ਵਿਸ਼ੇਸ਼:

# ਸਾਕਾ ਸਰਹਿੰਦ ਜਦੋਂ ਧਰਤੀ ਮਾਂ ਨੇ ਵੀ ਲੰਮਾ ਹਾਉਕਾ ਭਰਿਆ ਹੋਵੇਗਾ !

*ਡਾ. ਹਰਚੰਦ ਸਿੰਘ ਸਰਹਿੰਦੀ*

ਸਿੱਖ ਕੌਮ ਉਸ ਫੌਲਾਦ ਦੀ ਉਪਜ ਹੈ, ਜਿਸ ਨੂੰ ਸੈਂਕੜੇ ਵਰ੍ਹੇ ਕਠਾਲੀ ਵਿੱਚ ਪਾ ਕੇ ਅਤੇ ਮਘਦੀ ਭੱਠੀ ਵਿੱਚ ਰੱਖ ਕੇ ਤਿਆਰ ਕੀਤਾ ਗਿਆ ਹੈ ਅਤੇ ਫਿਰ ਸਮੇ '-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁੱਧਤਾ ਨੂੰ ਪਰਖਿਆ ਗਿਆ ਹੈ-ਮੌਤ ਦਾ ਉਹ ਕਿਹੜਾ ਢੰਗ ਹੋਵੇਗਾ, ਜੋ ਸਮੇਂ ਦੇ ਜਾਬਰ ਹੁਕਮਰਾਨਾਂ ਵਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ। ਇਸ ਤਰ੍ਹਾਂ ਸਿੱਖ ਇਤਿਹਾਸ ਵਿੱਚ ਸ਼ਹਾਦਤ ਦੀਆਂ ਉਪਰੋਥਲੀ ਵਾਪਰੀਆਂ ਘਟਨਾਵਾਂ ਨੇ ਭਾਰਤੀ ਕੌਮ ਰੂਪੀ ਜ਼ੰਗਾਲ ਲੱਗੇ ਲੋਹੇ ਨੂੰ ਫੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ ਜਾਂ ਇਉਂ ਕਹਿ ਲਵੋ ਕਿ ਤੱਤੀਆਂ ਤਵੀਆਂ ਨੇ, ਉੱਬਲਦੀਆਂ ਦੇਗਾਂ ਨੇ, ਆਰਿਆ ਦਿਆਂ ਦੰਦਿਆਂ ਨੇ, ਚਰਖੜੀਆਂ ਦਿਆਂ ਹੁਲਾਰਿਆਂ ਨੇ, ਰੰਬੀਆਂ ਦੀਆਂ ਧਾਰਾਂ ਨੇ, ਸਰਹਿੰਦ ਦੀਆਂ ਨੀਹਾਂ ਨੇ, ਚਮਕੌਰ ਵਰਗੀਆਂ ਬੇਜੋੜ ਜੰਗਾਂ ਨੇ, ਭਖ਼ਦੇ ਹੋਏ ਲਾਲ ਗਰਮ ਜੰਬੂਰਾਂ ਨੇ ਅਤੇ ਕੱਟੜਵਾਦੀਆਂ ਵਲੋਂ ਸਮੇਂ-ਸਮੇਂ ਸਿਰ ਖੇਡੀ ਖ਼ੂਨ ਦੀ ਹੋਲੀ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ-ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ ਜੀਵਨ ਬਖਸ਼ਿਆ, ਸਹੀ ਜੀਵਨ ਜਾਂਚ ਦੱਸੀ ਅਤੇ ਅਣਖ ਨਾਲ ਜਿਉਣਾ ਤੇ ਮਰਨਾ ਸਿਖਾਇਆ। ਇਸ ਤਰ੍ਹਾਂ ਪਿਛਲੇ ਤਿੰਨ ਸੌ ਸਾਲਾਂ ਦਾ ਸਿੱਖ ਇਤਿਹਾਸ ਲਹੂ ਨਾਲ ਲਥਪਥ ਹੈ, ਜਾਂ ਕਹਿ ਲਵੋਂ ਕਿ ਸਿੱਖਾਂ ਨੇ ਇਤਿਹਾਸ ਦੇ ਹਰ ਅੰਗ ਨੂੰ ਆਪਣੇ ਲਹੂ ਨਾਲ ਸ਼ਿੰਗਾਰਿਆ ਹੈ। ਸਾਕਾ ਸਰਹਿੰਦ ਇਸ ਸ਼ਿੰਗਾਰ ਲੜੀ ਦਾ ਸਭ ਤੋਂ ਵੱਧ ਕੀਮਤੀ ਮਣਕਾ ਹੈ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ ਹੋਵੇਗਾ ਕਿ ਪਿਛਲੇ ਤਿੰਨ ਸੌ ਸਾਲਾਂ ਦੌਰਾਨ ਜੋ ਤਸੀਹੇ ਤੇ ਤਬਾਹੀ ਦੇ ਤੂਫਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' 'ਤੇ ਹੰਢਾਏ ਹਨ, ਉਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕੰਬਾਊ ਘਟਨਾ (ਸਾਕਾ ਸਰਹਿੰਦ) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ। ਕਿਉਂਕਿ ਇਸ ਘਟਨਾ ਨੇ ਸਿੱਖ ਸੋਚ ਤੇ ਫਲਸਫੇ ਨੂੰ ਨਵੀਆਂ ਨਕੋਰ ਸੇਧਾਂ ਦਿੱਤੀਆਂ ਅਤੇ ਮੁਗਲਾਂ ਦੀ ਤਬਾਹੀ ਲਈ ਰਾਹ ਪੱਧਰਾ ਕੀਤਾ। ਇਤਿਹਾਸ ਗਵਾਹ ਹੈ ਕਿ ਸਾਕਾ ਸਰਿਹੰਦ ਦੀ ਕੁੱਖ ਵਿਚੋਂ ਇੱਕ ਉਦਮੀ, ਉਤਸ਼ਾਹੀ, ਸਿਦਕੀ ਤੇ ਆਤਮ-ਵਿਸ਼ਵਾਸ਼ੀ ਕੌਮ ਦਾ ਜਨਮ ਹੋਇਆ ਜਾਂ ਇਉਂ ਕਹਿ ਲਵੋ ਕਿ ਸ਼ਹਾਦਤ ਦੀ ਇਸ ਅਦੁੱਤੀ ਘਟਨਾ ਨੇ ਕੌਮ ਦੀਆਂ ਰਗਾਂ ਵਿੱਚ ਬਾਰੂਦੀ ਸ਼ਕਤੀ ਦਾ ਸੰਚਾਰ ਕੀਤਾ ਅਤੇ ਦੇਸ਼ ਤੇ ਕੌਮ ਦੀ ਤਕਦੀਰ ਤੇ ਤਸਵੀਰ ਨੂੰ ਬਦਲਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਹ ਸਾਕਾ ਸਰਹਿੰਦ ਦੀ ਹੀ ਦੇਣ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਮੌਤ ਦਾ ਨੰਗਾ ਨਾਚ ਨੱਚਿਆ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾਂ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ, ਸਾਹਿਬਜ਼ਾਦਿਆਂ ਦੀ ਸ਼ਹਾਦਤ ਸਿੱਖਾਂ ਲਈ ਸ਼ਕਤੀ ਦਾ ਇੱਕ ਸੋਮਾ ਹੋ ਨਿੱਬੜੀ। ਦੂਜਾ, ਇਸ ਘਟਨਾ ਨੇ ਸਿੱਖਾਂ ਨੂੰ ਸਹਿਣਸ਼ੀਲਤਾ ਤੇ ਠਰ੍ਹਮੇ ਤੋਂ ਕੰਮ ਲੈਂਦਿਆਂ, ਲੰਮੀ ਲੜਾਈ ਲੜਨ ਦੀ ਜਾਂਚ ਸਿਖਾਈ ਅਤੇ "ਨਿਸਚੈ ਕਰ ਆਪਨੀ ਜੀਤ ਕਰੋ" ਦਾ ਸਬਕ ਕੰਠ ਕਰਵਾਇਆ। ਤੁਸੀਂ ਵੇਖੋਗੇ ਕਿ ਸਾਕਾ ਸਰਹਿੰਦ ਤੋਂ ਥੋੜ੍ਹੇ ਅਰਸੇ ਬਾਅਦ ਹੀ ਜਦੋਂ ਸਿੱਖ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿੱਤਰੇ ਤਾਂ ਤਖ਼ਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਖ਼ੈਰ !

ਆਉ ! ਇਤਿਹਾਸ ਦੀਆਂ ਗਲੀਆਂ ਵਿੱਚ ਘੁੰਮਦਿਆਂ ਅਤੇ ਇਤਿਹਾਸਕ ਦਸਤਵੇਜ਼ਾਂ ਦੇ ਅੰਗ-ਸੰਗ

ਤੁਰਦਿਆਂ, ਸਾਕਾ ਸਰਹਿੰਦ ਦੇ ਵੱਖ-ਵੱਖ ਪਹਿਲੂਆਂ 'ਤੇ ਝਾਤ ਮਾਰਦਿਆਂ, ਉਸ ਸਥਾਨ 'ਤੇ ਪਹੁੰਚੀਏ ਜਿਥੇ ਬਾਬਾ ਬੰਦਾ ਸਿੰਘ ਬਹਾਦਰ, ਸਾਕਾ ਸਰਹਿੰਦ ਦੇ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਨੂੰ ਮੌਤ ਦੇ ਘਾਟ ਉਤਾਰ ਕੇ ਸਿੱਖ ਰਾਜ ਦਾ ਨੀਂਹ-ਪੱਥਰ ਗੱਡਦਾ ਹੈ, ਯਾਨੀ ਨਵੇਂ ਇਤਿਹਾਸ ਦੀ ਸਿਰਜਣਾ ਕਰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫਤਹਿ ਸਿੰਘ (7 ਸਾਲ) ਨੂੰ ਸਰਹਿੰਦ ਵਿਖੇ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦੀ ਮੰਦਭਾਗੀ ਘਟਨਾ, ਮੁਗਲ ਹਕੂਮਤ ਵਲੋਂ ਤਾਕਤ ਦੇ ਨਸ਼ੇ ਵਿੱਚ ਕੀਤੀ ਇਕ ਅਜਿਹੀ ਬੱਜਰ ਗਲਤੀ ਸੀ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਮਿਲਣੀ ਔਖੀ ਹੈ। ਜੇਮਜ਼ ਬ੍ਰਾਊਨ ਲਿਖਦਾ ਹੈ ਕਿ "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਹੇ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿਚੋਂ ਇਹ (ਸਾਕਾ ਸਰਹਿੰਦ) ਸਭ ਤੋਂ ਜ਼ਿਆਦਾ ਕਠੋਰ ਉਪੱਦਰ ਅਤੇ ਨਿਰਦਈ ਅਤਿਆਚਾਰ ਹੈ। ਨਿਰਬਲ ਅਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖਤ ਸੀ।" ਜੇਮਜ਼ ਬ੍ਰਾਊਨ ਨੇ ਇਸ ਘਟਨਾ ਪ੍ਰਤੀ ਸਿੱਖਾਂ ਦੀ ਲੀਰੋ-ਲੀਰ ਹੋਈ ਮਾਨਸਿਕਤਾ ਦਾ ਸਹੀ ਵਿਸ਼ਲੇਸ਼ਣ ਕੀਤਾ ਹੈ। ਇਸ ਤਰ੍ਹਾਂ ਸੁਭਾਵਿਕ ਹੀ ਸੀ ਕਿ ਸ਼ਹਾਦਤ ਦੀ ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹੁਕਮਤ ਵਿਰੁੱਧ ਗੁੱਸੇ ਤੇ ਨਫਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ। ਇਸ ਘਟਨਾ ਦੇ ਸਿੱਖ ਮਨਾਂ 'ਤੇ ਉਕਰੇ ਗੂੜੇ ਜ਼ਖ਼ਮਾਂ ਦੀ ਚੀਸ ਨੂੰ ਅੱਜ ਵੀ ਸਹਿਜੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ। ਇਹੋ ਕਾਰਨ ਹੈ ਕਿ ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਭਰ ਆਉਂਦਾ ਹੈ, ਯਾਨੀ ਸਰਹਿੰਦ ਦੀ 'ਖੂਨੀ-ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਹਰ ਪੰਜਾਬੀ ਨੂੰ ਪੀੜ੍ਹੀ-ਦਰ ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਦਰਅਸਲ ਇਸ ਅੱਤਿਆਚਾਰ ਪ੍ਰਤੀ ਗੁੱਸੇ ਤੇ ਨਫਰਤ ਦੀ ਲਾਟ ਜੀਵਨ ਭਰ ਹਰ ਸਿੱਖ ਦੇ ਸੀਨੇ ਵਿੱਚ ਬਲਦੀ ਰਹਿੰਦੀ ਹੈ। ਸ਼ਾਇਦ, ਸਿੱਖ ਹਿਰਦਿਆਂ ਅੰਦਰ ਨਿਰੰਤਰ ਬਲਦੀ ਇਸ ਲਾਟ ਸਦਕਾ ਹੀ ਸਿੱਖ ਇਤਿਹਾਸ, ਅਣਮਨੁੱਖੀ ਕਾਰੇ ਕਰਨ ਵਾਲਿਆਂ ਨੂੰ ਕਦੇ ਨਹੀਂ ਬਖ਼ਸ਼ਦਾ। ਖ਼ੈਰ !

ਆਉ ! ਸਾਕਾ ਸਰਹਿੰਦ ਅਤੇ ਇਸ ਨਾਲ ਜੁੜੀਆਂ ਮਹੱਤਵਪੂਰਨ ਘਟਨਾਵਾਂ ਨੂੰ ਇੱਕ ਸਿਲਸਿਲੇਵਾਰ ਢੰਗ ਨਾਲ ਵਿਚਾਰੀਏ। ਸਾਕਾ ਸਰਹਿੰਦ ਦੀ ਲੜੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਨਾਲ ਸ਼ੁਰੂ ਹੁੰਦੀ ਹੈ। ਗੁਰੂ ਸਾਹਿਬ ਨੇ ਦਸੰਬਰ, 1704 ਈ: ਨੂੰ ਆਪਣੇ ਪਰਿਵਾਰ ਅਤੇ ਲਗਪਗ 1500 ਸਿੱਖਾਂ ਸਮੇਤ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਕੇ ਰੋਪੜ ਵੱਲ ਕੂਚ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਮੁਗਲ ਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨਾਲ ਘਮਸਾਨ ਦਾ ਯੁੱਧ ਹੋਇਆ। ਇਸ ਮੌਕੇ, ਮਾਤਾ ਗੁਜਰੀ (ਗੁਰੂ ਸਾਹਿਬ ਦੇ ਮਾਤਾ ਜੀ) ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫਤਹਿ ਸਿੰਘ (7 ਸਾਲ) ਵਹੀਰ ਨਾਲੋਂ ਨਿਖੜ ਜਾਂਦੇ ਹਨ। ਗੁਰੂ ਘਰ ਦਾ ਰਸੋਈਆਂ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਸਹੇੜੀ (ਨੇੜੇ ਮੋਰਿੰਡਾ) ਵਿਖੇ ਆਪਣੇ ਘਰ ਲੈ ਗਿਆ। ਇਥੋਂ ਗੰਗੂ ਵਲੋਂ ਮੁਖ਼ਬਰੀ ਕਰਨ 'ਤੇ ਮੋਰਿੰਡੇ ਦਾ ਕੋਤਵਾਲ, ਮਾਤਾ ਗੁਜਰੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਕੇ 23 ਦਸੰਬਰ, 1704 ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਹਵਾਲੇ ਕਰ ਦਿੱਤਾ। ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਅਗਲੀ ਕਾਰਵਾਈ ਤੱਕ ਠੰਢੇ ਬੁਰਜ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ।

ਗੁਰੂ ਘਰ ਦੇ ਇੱਕ ਸ਼ਰਧਾਲੂ ਬਾਬਾ ਮੋਤੀ ਰਾਮ ਮਹਿਰਾ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਰਾਤ ਵੇਲੇ ਬੜੇ ਨਾਟਕੀ ਢੰਗ ਨਾਲ ਠੰਢੇ ਬੁਰਜ ਵਿੱਚ ਦਾਖਲ ਹੋ ਕੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਛਕਾਇਆ। ਬਾਬਾ ਮੋਤੀ ਰਾਮ ਮਹਿਰਾ ਦਾ ਇਹ ਕਾਰਨਾਮਾ, ਸਿੱਖ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਦਰਜ ਹੈ।

24 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਸ਼ਾਹੀ ਠਾਠ-ਬਾਠ ਦੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ। ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ।

25 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਪਰ ਸਾਹਿਬਜ਼ਾਦਿਆਂ ਨੇ ਸਪੱਸ਼ਟ ਸ਼ਬਦਾਂ ਵਿੱਚ ਆਪਣਾ ਫੈਸਲਾ ਸੁਣਾਉਂਦਿਆਂ ਕਿਹਾ ਕਿ ਉਹ ਆਪਣੇ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਨਹੀਂ ਵੇਚਣਾ ਚਾਹੁੰਦੇ। ਕੋਈ ਵਾਹ ਨਾ ਚਲਦੀ ਵੇਖ ਕੇ, ਸੂਬੇਦਾਰ ਨੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫੈਸਲਾ ਆਖਰ ਦੇ ਹੀ ਦਿੱਤਾ (ਅਤੇ ਨਾਲ ਹੀ ਆਪਣੀ ਮੌਤ ਦੇ ਵਰੰਟਾਂ 'ਤੇ ਵੀ 'ਹਾਅ ਦਾ ਨਾਅਰਾ' ਮਾਰਿਆ, ਜਿਸ ਲਈ ਸਿੱਖ ਉਸ ਦੇ ਸਦਾ ਰਿਣੀ ਰਹਿਣਗੇ।

ਅੰਤ, ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਿਸ ਬਾਰੇ ਕਿਸੇ ਉਰਦੂ ਸ਼ਾਇਰ ਦੀ ਜ਼ੁਬਾਨੀ ਕਿਹਾ ਜਾ ਸਕਦਾ ਹੈ:

***"ਯਹ ਦੌਰ ਭੀ ਦੇਖਾ ਹੈ, ਤਾਰੀਖ਼ ਕੀ ਨਜ਼ਰੋਂ ਨੇ,***
***ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।"***

ਮਾਸੂਮ ਜਿੰਦਾਂ ਨੂੰ ਕੰਧ ਵਿੱਚ ਚਿਣਵਾਇਆ ਜਾਣ ਲੱਗਾ। ਜਦੋਂ ਕੰਧ ਛਾਤੀ ਤੱਕ ਅੱਪੜ ਗਈ ਤਾਂ ਆਰਜ਼ੀ ਢਾਂਚਾ ਧੜੱਮ ਡਿੱਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਇੱਟਾਂ ਵਿਚੋਂ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ। ਪ੍ਰਸਿੱਧ ਵਿਦਵਾਨ ਤੇ ਖੋਜੀ ਪ੍ਰੋ: ਹਰਬੰਸ ਸਿੰਘ ਆਪਣੀ ਪੁਸਤਕ 'ਗੁਰੂ ਗੋਬਿੰਦ ਸਿੰਘ ਜੀ' ਦੇ ਪੰਨਾ 121 ਉੱਤੇ ਲਿਖਦਾ ਹੈ ਕਿ "ਇਸੇ ਬੇਹੋਸ਼ੀ ਦੀ ਹਾਲਤ ਵਿੱਚ ਸਾਹਿਬਜ਼ਾਦਿਆਂ ਨੂੰ ਵਾਪਿਸ ਜੇਲ੍ਹ ਵਿੱਚ ਲੈ ਜਾਇਆ ਗਿਆ, ਜਿਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ।"

26 ਦਸੰਬਰ ਨੂੰ ਚੁੱਪ ਵਰਤੀ ਰਹੀ।

27 ਦਸੰਬਰ ਨੂੰ ਤੀਜੀ ਤੇ ਅੰਤਮ ਪੇਸ਼ੀ ਵੇਲੇ ਵੀ ਇਸਲਾਮ ਕਬੂਲ ਕਰਨ ਦੀ ਉਹੋ ਰਟ ਦੁਹਰਾਈ ਗਈ, ਪਰ ਸਾਹਿਬਜ਼ਾਦੇ ਸ਼ਾਂਤ ਤੇ ਅਡੋਲ ਰਹੇ। ਅੰਤ, ਸੂਬੇਦਾਰ ਨੇ ਆਪਣੀ 'ਹਾਰ ਕਬੂਲ ਕਰਦਿਆਂ', ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਜ਼ਮਾਣੇ ਦੇ ਜੱਲਾਦਾਂ, ਸਾਸ਼ਲ ਬੇਗ ਤੇ ਬਾਸ਼ਲ ਬੇਗ ਨੇ, ਉਮਰ ਦੇ ਲਿਹਾਜ਼ ਨਾਲ ਵਾਰੀ-ਵਾਰੀ ਸਾਹਿਬਜ਼ਾਦਿਆਂ ਦੇ ਸਿਰ ਧੜ ਨਾਲੋਂ ਵੱਖ ਕਰ ਦਿੱਤੇ (ਅਤੇ ਨਾਲ ਹੀ ਮੁਗਲ ਹਕੂਮਤ ਦੀਆਂ ਜੜ੍ਹਾਂ 'ਤੇ ਦੋ ਮਾਰੂ ਟੱਕ ਵੀ ਮਾਰ ਦਿੱਤੇ)। ਇਹੋ ਤੱਥ ਪ੍ਰੋ: ਹਰਬੰਸ ਸਿੰਘ ਦੇ ਸ਼ਬਦਾਂ ਵਿੱਚ "They (Sahibzadas) were slain in the order of their ages by the sword of a ghilzai executioner" ਬਹੁ-ਸੰਮਤੀ ਇਤਿਹਾਸਕਾਰ ਉਕਤ ਤੱਥ ਦ ਪੁਸ਼ਟੀ ਕਰਦੇ ਹਨ। ਸਿੱਖ ਪੰਥ ਦਾ ਮਹਾਨ ਵਿਦਵਾਨ ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਲਿਖਦਾ ਹੈ:

ਦੈ ਗੋਡੇ ਹੇਠ, ਕਰ ਜ਼ਿਬਹ ਡਾਰੇ॥
ਤੜਫ, ਤੜਫ ਗਈ ਜਿੰਦ ਉਡਾਇ॥

(ਜ਼ਿਬਹ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਛੁਰੀ ਨਾਲ ਹਲਾਲ ਕਰਨਾ।) ਮੁੱਕਦੀ ਗੱਲ, ਸਾਹਿਬਜ਼ਾਦਿਆਂ ਨੂੰ ਕਿਸੇ ਤੇਜ਼ ਧਾਰ ਹਥਿਆਰ ਨਾਲ ਸ਼ਹੀਦ ਕੀਤਾ ਗਿਆ। ਸੋ, ਇਹ ਧਾਰਨਾ ਬੇਬੁਨਿਆਦ ਹੈ ਕਿ ਸਾਹਿਬਜ਼ਾਦੇ, ਦੀਵਾਰ ਵਿੱਚ ਚਿਣਵਾਏ ਜਾਣ ਦੇ ਸਿੱਟੇ ਵਜੋਂ ਦਮ ਘੁਟਣ ਕਾਰਨ ਸ਼ਹੀਦ ਹੋ ਗਏ ਸਨ।

ਮਾਤਾ ਗੁਜਰੀ ਬਿਰਧ ਅਵਸਥਾ ਕਾਰਨ ਇਹ ਸਦਮਾ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਤੇ ਮੁੜ ਹੋਸ਼ ਵਿੱਚ ਨਾ ਆਏ। ਗੁਰੂ ਘਰ ਦੇ ਉਪਾਸ਼ਕ ਦੀਵਾਨ ਟੋਡਰ ਮੱਲ ਨੇ ਇਨ੍ਹਾਂ ਤਿੰਨਾਂ ਸ਼ਹੀਦਾਂ ਦੀਆਂ ਦੇਹਾਂ ਦਾ ਅੰਤਮ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ।

**ਨਵੇਂ ਇਤਿਹਾਸ ਦੀ ਸਿਰਜਣਾ:** ਇਹ ਸਾਕਾ ਸਰਹਿੰਦ ਦਾ ਹੀ ਪ੍ਰਤੀਕਰਮ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸ਼ਾਂਤੀ ਮੱਠ ਨੂੰ ਅਲਵਿਦਾ ਆਖ, ਦੋਸ਼ੀਆਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦੇਣ ਲਈ ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਤੇ ਤੌਰ 'ਤੇ ਉਭਰ ਕੇ ਸਾਹਮਣੇ ਆਇਆ। ਜਿੱਤਾਂ ਦੇ ਇੱਕ ਲੰਮੇਂ ਸਿਲਸਿਲੇ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ-ਸਰਹਿੰਦ ਵੱਲ ਵਾਗਾਂ ਮੋੜੀਆਂ। 12 ਮਈ 1710 ਈ: ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇਕ ਫੈਸਲਾਕੁੰਨ ਯੁੱਧ ਹੋਇਆ। ਇਸ ਯੁੱਧ

ਬਾਕੀ ਸਫਾ 22 'ਤੇ

ਦਸੰਬਰ ਮਹੀਨੇ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹਾਦਤ 'ਤੇ ਵਿਸ਼ੇਸ਼:

# ਕਟਵਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ...

ਇਕਬਾਲ ਸਿੰਘ ਪੱਟੀ

ਦਸੰਬਰ 1704 ਦਾ ਉਹ ਸ਼ਹੀਦੀ ਹਫ਼ਤਾ ਜਦੋਂ ਮੇਰੇ ਚੋਜੀ ਪ੍ਰੀਤਮ, ਸਾਹਿਬ-ਏ-ਕਮਾਲ, ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਵਾਰ ਤੇ ਕਹਿਰ ਬਣ ਕੇ ਆਇਆ, ਜਦ ਜ਼ੁਲਮ ਦੀ ਵੀ ਅੱਤ ਹੋ ਗਈ। ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ 6 ਮਹੀਨੇ ਦੇ ਲੰਬੇ ਸਮੇਂ ਦੇ ਘੇਰੇ ਤੋਂ ਬਾਅਦ, ਕਿਸ ਤਰ੍ਹਾਂ ਜਦ ਝੂਠੀਆਂ ਕਸਮਾਂ ਖਾ ਕੇ ਦਸਮੇਸ਼ ਪਿਤਾ ਜੀ ਨੂੰ ਕਿਲ੍ਹਾ ਖਾਲੀ ਕਰਨ ਲਈ ਕਿਹਾ ਗਿਆ ਅਤੇ ਬਾਅਦ ਵਿੱਚ ਜਿਸ ਤਰ੍ਹਾਂ ਉਹਨਾਂ ਕਸਮਾਂ ਨੂੰ ਛਿੱਕੇ ਤੇ ਟੰਗ ਕੇ ਦਸਮੇਸ਼ ਪਿਤਾ ਦੇ ਭੁੱਖੇ-ਭਾਣੇ ਸਿੱਖਾਂ, ਅਤੇ ਗੁਰੂ ਸਾਹਿਬ ਦੇ ਪੂਰੇ ਪਰਿਵਾਰ ਤੇ ਹਮਲਾ ਕਰ ਦਿੱਤਾ ਗਿਆ।

ਪਿੱਛੇ ਜ਼ਾਲਮ ਫੌਜਾਂ ਦਾ ਟਿੱਡੀ ਦਲ, ਦੂਜੇ ਪਾਸੇ ਗਿਣਤੀ ਵਿੱਚ ਸਿੱਖਾਂ ਦੀ ਗਿਣਤੀ ਅਤੇ ਉਹਨਾਂ ਦਾ ਪੂਰਾ ਪਰਿਵਾਰ, ਅੱਗੇ ਸਰਸਾ ਨਦੀ ਵੀ ਚੜ੍ਹੀ ਹੋਈ ਅਤੇ ਉੱਤੋਂ ਪੋਹ ਦਾ ਸਰਦ ਮਹੀਨਾ ਅਤਿ ਦੀ ਠੰਡੀ ਰਾਤ ਦਾ ਸਮਾਂ ਤੇ ਅੱਗੇ ਸਰਸਾ ਦਾ ਠੰਡਾ ਪਾਣੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿੰਘਾਂ ਨੇ ਆਪਣੇ ਘੋੜੇ ਸਰਸਾ ਨਦੀ ਵਿੱਚ ਠੇਲ੍ਹ ਦਿੱਤੇ। ਇਸ ਸਰਸਾ ਨਦੀ ਦੇ ਕੰਢੇ ਤੇ ਸਗਿਰੂ ਜੀ ਦਾ ਪਰਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ, ਜੋ ਮੁੜ ਕਦੇ ਮਿਲ ਨਾ ਸਕਿਆ। ਇੱਕ ਕਵੀ ਲਿਖਦਾ ਹੈ:

*ਖੁਸ਼ੀ ਨਾਲ ਕੁਰਬਾਨੀਆਂ ਦੇਣ ਚੱਲੇ,*
*ਜੋੜੀ ਏਸ ਪਾਸੇ, ਜੋੜੀ ਓਸ ਪਾਸੇ।*

ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਇੱਕ ਪਾਸੇ, ਗੁਰੂ ਕੇ ਮਹਿਲ ਇੱਕ ਪਾਸੇ ਅਤੇ ਸਤਿਗੁਰੂ ਜੀ ਦੋ ਵੱਡੇ ਸਾਹਿਬਜ਼ਾਦਿਆਂ ਅਤੇ ਗਿਣਤੀ ਦੇ ਕੁੱਲ 40 ਸਿੰਘਾਂ ਦੇ ਨਾਲ ਤੀਜੇ ਹਿੱਸੇ ਵਿੱਚ ਵੰਡੇ ਇੱਕ ਪਾਸੇ ਨੂੰ ਚੱਲ ਪਏ। ਪੂਰਾ ਪਰਿਵਾਰ ਵਿਛੜ ਗਿਆ, ਉਸ ਸਥਾਨ ਤੇ ਅੱਜ ਗੁਰਦੁਆਰਾ ਪਰਵਾਰ ਵਿਛੋੜਾ ਸਾਹਿਬ ਸਥਿਤ ਹੈ।

ਰਸਤੇ ਵਿੱਚ ਚਲਦਿਆਂ ਗੁਰੂ ਕੇ ਸਿੰਘਾ ਨੇ ਪਾਤਸ਼ਾਹ ਨੂੰ ਸਵਾਲ ਕਰ ਦਿੱਤਾ, ਪਾਤਸ਼ਾਹ ਜੀਉ! ਛੋਟੇ ਸਾਹਿਬਜ਼ਾਦੇ ਕਿੱਧਰ ਨੂੰ ਚਲੇ ਗਏ ਹਨ? ਤਾਂ ਪਾਤਸ਼ਾਹ ਮੁਸਕਰਾਉਂਦੇ ਹੋਏ ਕਹਿਣ ਲੱਗੇ, ਉਹ ਆਪਣਾ ਫਰਜ਼ ਨਿਭਾਉਣ ਲਈ ਆਪਣੀ ਮੰਜ਼ਿਲ ਨੂੰ ਚਲੇ ਗਏ ਹਨ ਤਾਂ ਸਿੱਖਾਂ ਨੇ ਦੂਜਾ ਸਵਾਲ ਕਰ ਦਿੱਤਾ ਕਿ ਸਤਿਗੁਰੂ ਜੀ ਹੁਣ ਆਪਾ ਕਿੱਧਰ ਨੂੰ ਜਾਣਾ ਹੈ ਤਾਂ ਪਾਤਸ਼ਾਹ ਫਿਰ ਬੋਲੇ ਜੋ ਕਿਸੇ ਕਵੀ ਨੇ ਬੜਾ ਸੁਹਣਾ ਲਿਖਿਆ ਹੈ:

*ਹਮਨੇ ਭੀ ਪਹੁੰਚਣਾ ਹੈ, ਉਸ ਮੁਕਾਮ ਪਰ ਜਲਦ ਤਰ।*
*ਕਟਵਾਣੇ ਹੋਂਗੇ ਜਹਾਂ ਜਾ ਕਰ, ਤੁਮਕੋ ਆਪਣੇ ਸਰ ।*
*ਹੋਂਗੇ ਸ਼ਹੀਦ ਲੜ ਕਰ, ਯਹ ਦੋਨੋਂ ਪਿਸਰ।*
*ਰਹਿ ਜਾਊਂਗਾ ਇਕੇਲਾ, ਮੈਂ ਕੱਲ੍ਹ ਤੱਕ ਲੁਟਾ ਕੇ ਘਰ।*
*ਪਹਿਲੇ ਬਾਪ ਕਟਵਾਇਆ, ਅਬ ਬੇਟੇ ਕਟਵਾਊਂਗਾ,*
*ਗੁਰੂ ਨਾਨਕ ਕਾ ਬਾਗ ਹੈ, ਖ਼ੂਨ-ਏ-ਜਿਗਰ ਸੇ ਸਜਾਊਂਗਾ।*

ਇਸ ਤਰ੍ਹਾਂ ਸਤਿਗੁਰੂ ਜੀ ਸਰਸਾ ਪਰਵਾਰ ਕਰਕੇ ਚਮਕੌਰ ਦੀ ਕੱਚੀ ਗੜੀ ਵਿਚ ਪੁਜੇ, ਤਾਂ ਸਿੱਖਾਂ ਫਿਰ ਪੁੱਛ ਕੀਤੀ, ਪਾਤਸ਼ਾਹ! ਇਹ ਕਿਹੜੀ ਜਗ੍ਹਾ ਹੈ? ਤਾਂ ਦਸਮੇਸ਼ ਪਿਤਾ ਜੀ ਨੇ ਜੁਆਬ ਦਿੰਦਿਆਂ ਕਿਹਾ,

*ਜਿਸ ਖਿੱਤੇ ਮੇਂ ਕਹਿਤੇ ਥੇ ਆਣਾ, ਯਹ ਵੁਹੀ ਹੈ।*
*ਜਿਸ ਜਗ੍ਹਾ ਸੇ ਲੁਟ ਕਰ ਹੈ ਜਾਣਾ, ਯਹ ਵੁਹੀ ਹੈ।*
*ਜਿਸ ਜਗ੍ਹਾ ਪਰ ਹੈ, ਬੱਚੋਂ ਕੋ ਕਟਾਨਾ, ਯਹ ਵੁਹੀ ਹੈ।*
*ਮਾਟੀ ਕਹਿ ਦੇਤੀ ਹੈ ਟਿਕਾਣਾ, ਯਹ ਵੁਹੀ ਹੈ।*

ਇੱਥੇ ਚਮਕੌਰ ਵਿਖੇ ਚੌਧਰੀ ਬੁੱਧੀ ਚੰਦ ਦੀ ਗੜ੍ਹੀ ਨੁਮਾ ਹਵੇਲੀ ਵਿੱਚ ਸੰਸਾਰ ਦੀ ਇੱਕ ਬੇ-ਮਿਸਾਲ ਜੰਗ ਸ਼ੁਰੂ ਹੋਈ। ਦਸਮੇਸ਼ ਪਿਤਾ ਨੇ ਚਮਕੌਰ ਦੀ ਇਸ ਕੱਚੀ ਗੜ੍ਹੀ ਵੱਲ ਤੱਕ ਕੇ ਸਿੰਘਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਜੋ ਪਾਂਧੀ ਨਨਕਾਣਵੀ ਨੇ ਆਪਣੀ ਕਵੀਤਾ 'ਇਹ ਚਮਕੌਰ ਹੈ' ਵਿੱਚ ਇਸ ਤਰ੍ਹਾਂ ਲਿਖਿਆ ਹੈ:

ਬਿਫਰੇ ਸ਼ੇਰਾਂ ਵੱਲ ਤੱਕ ਕੇ ਕਿਹਾ ਗੋਬਿੰਦ, ਇਹ ਚਮਕੌਰ ਹੈ ਰਣ ਭਖਾਉਣ ਦੀ ਥਾਂ।

*ਆਹੂ ਲਾਹ ਕੇ ਮੁਗਲ ਚੁਗੱਤਿਆਂ ਦੇ,*
*ਨਾਲ ਖ਼ੂਨ ਦੇ ਮਹਿੰਦੀਆਂ ਲਾਉਣ ਦੀ ਥਾਂ।*
*ਰੱਤ ਪੀਣੀਆਂ ਬਿਜਲੀਆਂ ਹੱਥ ਤੋਲੋ,*
*ਦੱਸ ਲੱਖ ਗੁਲਾਮ ਲਿਤਾੜ ਸੁਟੋ।*
*ਸਿੰਘੋ ਸੂਰਿਓ! ਉਠੋ ਤੂਫਾਨ ਬਣਕੇ,*
*ਮੁਗਲ ਰਾਜ ਨੂੰ ਜੜੋਂ ਉਖਾੜ ਸੁਟੋ।*
*ਤੁਹਾਡੇ ਹੱਥ ਵਿੱਚ ਪੱਤ ਅੱਜ ਖ਼ਾਲਸੇ ਦੀ,*
*ਅੰਗ ਖ਼ਾਲਸੇ ਦਾ ਤੁਸਾਂ ਪਾਲਣਾ ਹੈ।*
*ਭਾਵੇਂ ਚਾਲੀ ਹੋ, ਐਪਰ ਨਿਡਰ ਹੋ ਕੇ,*
*ਤੁਸਾਂ ਤੇਗ ਦਾ ਜੌਹਰ ਦਿਖਾਲਣਾ ਹੈ।*
*ਅੱਗੋ ਸਿੰਘਾਂ ਨੇ ਵੀ ਜੁਆਬ ਵਿੱਚ ਕਿਹਾ,*
*ਸਤਿਗੁਰੂ ਜੀਉ!*
*ਟਿੱਡੀ ਦਲ ਵੱਲ ਤੱਕ ਕੇ ਸਿੰਘ ਗਰਜੇ,*
*ਅਸੀਂ ਖ਼ਾਲਸੇ ਹਾਂ, ਮਰਨਾ ਜਾਣਦੇ ਹਾਂ।*
*ਸਵਾ ਲੱਖ ਨਾਲ ਇੱਕ-ਇੱਕ ਭਿੜ ਜਾਈਏ,*
*ਲਾੜੀ ਮੌਤ ਨੂੰ ਵਰਨਾ ਜਾਣਦੇ ਹਾਂ।*
*ਕਲਗੀ ਵਾਲਿਆਂ ਤੇਰੀ ਆਸੀਸ ਲੈ ਕੇ,*
*ਅਸੀਂ ਵਾਂਗ ਹਿਮਾਲਿਆ ਦੇ ਡਟ ਜਾਂ ਗੇ।*
*ਅਸਾਂ ਪੰਥ ਗੁਲਾਮ ਨਹੀਂ ਹੋਣ ਦੇਣਾ,*
*ਭਾਵੇਂ ਕੱਟ ਦੇ, ਕੱਟ ਦੇ ਕੱਟ ਜਾਂ ਗੇ।*

ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਮੁਖਾਤਿਬ ਹੁੰਦੇ ਕਹਿਣ ਲੱਗੇ ਪਟਨਾ ਸਾਹਿਬ ਸਿੱਖੀ ਦਾ ਪੰਘੂੜਾ ਸੀ, ਜਿੱਥੇ ਖਾਲਸਾ ਖੇਡਿਆ ਹੈ, ਸ੍ਰੀ ਅਨੰਦਪੁਰ ਸਾਹਿਬ ਸਿੱਖੀ ਦਾ ਸਕੂਲ ਸੀ, ਜਿਥੇ ਖ਼ਾਲਸੇ ਨੇ ਗੁਰਮਤਿ ਦੀ ਵਿੱਦਿਆ ਗ੍ਰਹਿਣ ਕੀਤੀ ਹੈ ਅਤੇ ਅੱਜ ਇਹ ਚਮਕੌਰ ਦੀ ਕੱਚੀ ਗੜ੍ਹੀ ਮੇਰੇ ਖਾਲਸੇ ਦੀ ਯੂਨੀਵਰਸਿਟੀ ਹੈ, ਮੈਂ ਦੇਖਦਾ ਅੱਜ ਮੇਰਾ ਖਾਲਸਾ ਕਿੰਨੇ ਨੰਬਰ ਲੈ ਕੇ ਪਾਸ ਹੁੰਦਾ ਹੈ।

ਇੱਥੇ ਸੰਸਾਰ ਦਾ ਅਨੋਖਾ ਯੁੱਧ ਸ਼ੁਰੂ ਹੋਇਆ। ਇੱਕ ਪਾਸੇ ਕੱਚੀ ਗੜੀ ਅਤੇ ਭੁੱਖੇ ਭਾਣੇ ਗਿਣਤੀ ਦੇ ਸਿੰਘ ਦੂਜੇ ਪਾਸੇ ਲੱਖਾਂ ਦੀ ਫ਼ੌਜ ਦਾ ਲਾਓ ਲਸ਼ਕਰ। ਮੁਗਲਾਂ ਦੇ ਘੇਰਾ ਘੱਤਦਿਆਂ ਹੋਇਆ ਅਪੀਲ ਕੀਤੀ ਕਿ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿੱਤਾ ਜਾਵੇ ਪਰ ਚਮਕੌਰ ਦੀ ਗੜ੍ਹੀ ਵਿੱਚੋਂ ਇੱਕੋ ਨਾਅਰਾ ਬੁਲੰਦ ਹੋਇਆ:

***ਗਗਨ ਦਮਾਮਾ ਬਾਜਿਓ ਪਰਿਓ ਨਿਸ਼ਾਨੈ ਘਾਉ॥***
***ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਓ॥***

ਕਾਰਣ ਕੀ ਸੀ? ਕਾਰਨ ਇਹ ਸੀ ਕਿ ਸਤਿਗੁਰੂ ਜੀ ਯੋਗ ਅਗਵਾਈ ਕਰ ਰਹੇ ਸਨ। ਪਾਤਸ਼ਾਹ ਨੇ ਸਿੰਘਾਂ ਦੀ ਡਿਊਟੀਆਂ ਲਗਾ ਦਿੱਤੀਆਂ। 5-5 ਸਿੰਘਾਂ ਦਾ ਜੱਥਾ ਗੜ੍ਹੀ ਵਿੱਚੋਂ ਬਾਹਰ ਨਿਕਲਦਾ, ਭੁੱਖੇ ਸ਼ੇਰਾਂ ਦੀ ਤਰ੍ਹਾਂ ਮੁਗਲਾਂ ਉੱਪਰ ਝਪਟ ਕਰਦਾ ਅਤੇ ਦੁਸ਼ਮਣਾ ਦਾ ਸਫਾਇਆ ਕਰਦਾ ਹੋਇਆ ਸ਼ਹਾਦਤਾਂ ਦਾ ਜਾਮ ਆਪਣੇ ਬੁਲ੍ਹਾਂ ਨਾਲ ਲਗਾ ਕੇ ਸਦਾ ਲਈ ਅਮਰ ਹੋ ਜਾਂਦਾ। ਹੌਲੀ-ਹੌਲੀ ਗੜ੍ਹੀ ਵਿੱਚੋਂ ਸਿੰਘਾਂ ਦੀ ਗਿਣਤੀ ਘੱਟਦੀ ਗਈ। ਕੁੱਝ ਸਿੰਘਾਂ ਨੇ ਆ ਕੇ ਪਾਤਸ਼ਾਹ ਨੂੰ ਬੇਨਤੀ ਕੀਤੀ, ਸਤਿਗੁਰੂ ਜੀਓ, ਆਪ ਜੀ ਅਤੇ ਦੋਵੇਂ ਸਾਹਿਬਜ਼ਾਦੇ ਕਿਸੇ ਤਰ੍ਹਾਂ ਬੱਚ ਕੇ ਇੱਥੋਂ ਨਿਕਲ ਜਾਵੋ ਤਾਂ ਕਿ ਆਪ ਸੱਭ ਦੀ ਜਾਨ ਬਚ ਸਕੇ, ਪਰ ਦਸਮੇਸ਼ ਪਿਤਾ ਸਿੰਘਾਂ ਨੂੰ ਕਹਿਣ ਲੱਗੇ "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਓ? ਤੁਸੀਂ ਸੱਭ ਮੇਰੇ ਸਾਹਿਬਜ਼ਾਦੇ ਹੋ।" ਇਹ ਸੁਣ ਕੇ ਸੱਭ ਸਿੰਘ ਚੁੱਪ ਕਰ ਗਏ।

ਸਿੰਘਾਂ ਦੀ ਗਿਣਤੀ ਘੱਟਦੀ ਦੇਖ ਕੇ ਅਤੇ ਚੜ੍ਹਦੀ ਕਲਾ ਵਿੱਚ ਸਿੰਘਾਂ ਵੱਲੋਂ ਸ਼ਹਾਦਤਾਂ ਪੀਣ ਦੇ ਦ੍ਰਿਸ਼ਾਂ ਨੂੰ ਦੇਖਕੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਆ ਕੇ ਪਾਤਸ਼ਾਹ ਕੋਲ ਬੇਨਤੀ ਕੀਤੀ, ਕਿ ਪਿਤਾ ਜੀ, ਮੈਨੂੰ ਵੀ ਆਗਿਆ ਦੇਵੋ, ਮੈਂ ਵੀ ਦੁਸ਼ਮਣ ਨਾਲ ਦੋ ਹੱਥ ਕਰਨੇ ਚਾਹੁੰਦਾ ਹਾਂ। ਉਸ ਸਮੇਂ ਆਪ ਜੀ ਦੀ ਉਮਰ 18 ਵਰ੍ਹਿਆਂ ਦੇ ਕਰੀਬ ਸੀ। ਤਾਂ ਸਤਿਗੁਰੂ ਜੀ ਨੇ ਆਪਣੇ ਹੱਥੀ ਆਪਣੇ ਪੁੱਤਰ ਨੂੰ ਲਾੜੀ ਮੌਤ ਵਿਆਹੁਣ ਲਈ ਮੈਦਾਨ-ਏ-ਜੰਗ ਵੱਲ ਤੋਰਿਆ। ਬਾਬਾ ਅਜੀਤ ਸਿੰਘ ਨੇ ਵੀ ਸਪੱਸ਼ਟ ਕਰ ਦਿੱਤਾ ਜੋ ਇੱਕ ਕਵੀ ਦੀ ਜ਼ੁਬਾਨੀ ਹੈ:

*ਨਾਮ ਕਾ ਅਜੀਤ ਹੂੰ, ਜੀਤਾ ਨਹੀਂ ਜਾਊਂਗਾ,*
*ਅਗਰ ਜੀਤਾ ਭੀ ਗਿਆ, ਤੋ ਜੀਤਾ ਨਹੀਂ ਆਊਂਗਾ।*

ਬਾਬਾ ਅਜੀਤ ਸਿੰਘ ਜੀ ਮੈਦਾਨੇ ਜੰਗ ਵਿੱਚ ਉਤਰਦਿਆਂ ਹੀ ਦੁਸ਼ਮਣ ਦੱਲ ਤੇ ਇਵੇਂ ਪਏ ਕੇ ਮੁਗਲ ਅੱਲਾ, ਅੱਲਾ ਪੁਕਾਰ ਉਠੇ। ਹਰ ਪਾਸੇ ਹਾਹਕਾਰ ਮੱਚ

ਗਈ। ਇਸੇ ਤਰ੍ਹਾਂ ਸੈਂਕੜੇ ਮੁਗਲਾਂ ਦਾ ਸਫਾਇਆ ਕਰਦਿਆਂ ਹੋਇਆ, ਮੇਰੇ ਚੋਜੀ ਪ੍ਰੀਤਮ ਦੀਆਂ ਅੱਖਾਂ ਸਾਹਵੇਂ ਸਤਿਗੁਰੂ ਜੀ ਦੇ ਵੱਡੇ ਫਰਜੰਦ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹਾਦਤ ਦਾ ਜਾਮ ਪੀ ਗਏ। ਜਦ ਇਹ ਸ਼ਹਾਦਤ ਤੱਕੀ ਤਾਂ ਪਾਤਸ਼ਾਹ ਨੇ ਜੈਕਾਰਾ ਲਗਾ ਕੇ ਉਸ ਅਕਾਲ ਪੁਰਖ ਦਾ ਧੰਨਵਾਦ ਕੀਤਾ, ਮਿਰਜ਼ਾ ਮੁਹੰਮਦ ਅਬਦੁਲ ਗਨੀ ਲਿਖਦਾ ਹੈ:

*ਸ਼ੁਕਰ ਅਕਾਲ ਕਾ ਕੀਆ ਤਬ ਉਠਾ ਕੇ ਸਰ।*
*ਔਰ ਅਰਜ਼ ਕੀ, ਕਿ ਬੰਦੇ ਪਰ ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੁਈ।*
ਬੇਟੇ ਕੀ ਜਾਂ (ਜਾਨ), ਧਰਮ ਕੀ ਖ਼ਾਤਰ ਫਿਦਾ ਹੁਈ।

ਜਦ ਬਾਬਾ ਜੁਝਾਰ ਸਿੰਘ ਨੇ ਵੱਡੇ ਵੀਰ ਦੀ ਸ਼ਹਾਦਤ ਅੱਖੀ ਡਿੱਠੀ ਤਾਂ ਆਪ ਜੀ ਨੇ ਵੀ ਆ ਕੇ ਪਿਤਾ ਗੋਬਿੰਦ ਸਿੰਘ ਨੂੰ ਅਰਜ਼ ਕੀਤੀ ਕਿ ਮੈਨੂੰ ਵੀ ਇਜ਼ਾਜ਼ਤ ਦੇਵੋ ਤਾਂ ਕਿ ਮੈਂ ਵੀ ਵੱਡੇ ਵੀਰ ਦੀ ਤਰ੍ਹਾਂ ਆਪਣਾ ਧਰਮ ਨਿਭਾ ਸਕਾਂ। ਪਾਤਸ਼ਾਹ ਨੇ ਕਿਹਾ ਮੈਨੂੰ ਕੋਈ ਇਨਕਾਰ ਨਹੀਂ ਹੈ, ਪਰ ਤੇਰੀ ਉਮਰ ਅਜੇ ਖੇਡਣ ਮੱਲ੍ਹਣ ਦੀ ਹੈ। ਤੇਰਾ ਜਿਸਮ/ ਸਰੀਰ ਅਜੇ ਦੁਸ਼ਮਣਾਂ ਦੇ ਫੱਟ ਜ਼ਰਣ ਵਾਲਾ ਨਹੀਂ ਤਾਂ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਨੇ ਪਾਤਸ਼ਾਹ ਨੂੰ ਮੁਖਾਤਿਬ ਹੁੰਦਿਆਂ ਕਿਹਾ,

*ਲੜਨਾ ਨਹੀਂ ਆਤਾ ਮੁਝੇ, ਮਰਨਾ ਤੋ ਆਤਾ ਹੈ*
*ਖੁਦ ਬੜ੍ਹ ਕੇ ਗਲਾ ਤੇਗ ਪੇ, ਧਰਨਾ ਤੋ ਆਤਾ ਹੈ।*

ਤਾਂ ਪਾਤਸ਼ਾਹ ਨੇ ਵੱਡੇ ਪੁੱਤਰ ਦੀ ਤਰ੍ਹਾਂ ਛੋਟੇ ਸਾਹਿਬਜ਼ਾਦੇ ਨੂੰ ਵੀ ਹੱਥੀ ਤਿਆਰ ਕਰਕੇ ਮੌਤ ਵਿਆਹੁਣ ਲਈ ਵਿਦਾ ਕੀਤਾ ਅਤੇ ਆਪਣੇ ਲਖਤੇ ਜਿਗਰ ਨੂੰ ਮੈਦਾਨੇ-ਏ-ਜੰਗ ਵਿੱਚ ਤੋਰਦਿਆਂ ਕਿਹਾ ਜੋ ਬੜਾ ਸੋਹਣਾ ਲਿਖਿਆ ਹੈ:

*ਲੈ ਜਾਉ ਸਿਧਾਰੋ ਤੁਮਹੇ ਕਰਤਾਰ ਕਉ ਸੌਂਪਾ।*
*ਮਰ ਜਾਉ ਯਾ ਮਾਰੋ, ਤੁਮਹੇ ਕਰਤਾਰ ਕਉ ਸੌਂਪਾ।*
*ਰੱਬ ਕੋ ਨਾ ਬਿਸਾਰੋ ਤੁਮਹੇ ਕਰਤਾਰ ਕਉ ਸੌਂਪਾ।*
*ਸਿੱਖੀ ਕਉ ਉਭਾਰੋ, ਤੁਮਹੇ ਕਰਤਾਰ ਕਉ ਸੌਂਪਾ।*

ਅਤੇ ਤਮੰਨਾ ਜ਼ਾਹਰ ਕੀਤੀ:

*ਖਵਾਹਿਸ਼ ਹੈ ਤੁਮਹੇ ਤੇਗ ਚਲਾਤੇ ਹੁਏ ਦੇਖੂੰ।*
*ਹਮ ਆਂਖ ਸੇ ਬਰਛੀ ਤੁਮਹੇ ਖਾਤੇ ਹੁਏ ਦੇਖੂੰ।*

ਸਾਹਿਬਜ਼ਾਦਾ ਜੁਝਾਰ ਸਿੰਘ ਨੇ ਆਪਣੀ ਬੀਰਤਾ ਨਾਲ ਦੁਸ਼ਮਣਾਂ ਵਿੱਚ ਭਾਜੜ ਪਾ ਦਿੱਤੀ ਅਤੇ ਆਪ ਜੀ ਨੇ ਵੀ ਦੁਸ਼ਮਣ ਦਲ ਦਾ ਆਹੂ ਲਾਹੁੰਦਿਆਂ ਹੋਇਆ ਅੰਤ ਸ਼ਹੀਦੀ ਪ੍ਰਾਪਤ ਕੀਤੀ। ਬੜਾ ਵਧੀਆ ਲਿਖਿਆ ਹੈ ਯੋਗੀ ਅੱਲਾ ਯਾਰ ਖਾਂ ਨੇ:

*ਲਾਖੋਂ ਕੀ ਜਾਨ ਲੇ ਕੇ, ਦਲੇਰੋਂ ਨੇ ਜਾਨ ਦੀ,*
*ਸਤਿਗੁਰੂ ਗੋਬਿੰਦ ਕੇ, ਸ਼ੇਰੋਂ ਨੇ ਜਾਨ ਦੀ।*

ਇਸ ਤਰ੍ਹਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਫਰਜੰਦਾਂ ਨੇ ਚਮਕੌਰ ਦੀ ਧਰਤੀ ਉੱਪਰ ਆਪਣੀ ਸ਼ਹਾਦਤ ਦਿੱਤੀ ਅਤੇ ਛੋਟੇ ਸਾਹਿਬਜ਼ਾਦਿਆਂ ਨੇ ਸਰਹੰਦ ਦੀ ਧਰਤੀ ਤੇ ਆਪਣੇ ਆਪ ਨੂੰ ਨੀਹਾਂ ਵਿੱਚ ਚਿਣਵਾ ਕੇ ਸਿੱਖੀ ਦੀ ਨੀਂਹ ਹੋਰ ਮਜ਼ਬੂਤ ਕਰ ਦਿੱਤੀ। ਸ਼ਹੀਦੀ ਪ੍ਰਵਾਨ ਕਰ ਲਈ ਪਰ ਵਜੀਰ ਖਾਨ ਦੇ ਕਿਸੇ ਵੀ ਤਰ੍ਹਾਂ ਦੇ ਲਾਲਚ ਵਿੱਚ ਆ ਕੇ ਆਪਣਾ ਧਰਮ ਛੱਡਣਾ ਪ੍ਰਵਾਨ ਨਾ ਕੀਤਾ। ਇਹਨਾਂ ਨੂੰ ਦੋਹਾਂ ਸਾਕਿਆਂ ਨੂੰ 'ਸਾਕਾ ਚਮਕੌਰ' ਅਤੇ 'ਸਾਕਾ ਸਰਹੰਦ' ਦੇ ਨਾਮ ਨਾਲ ਜਾਣਿਆ ਜਾਂਦਾ ਹੈ ਤੇ ਹਰ ਸਾਲ ਦਸੰਬਰ ਦੇ ਉਸ ਕਹਿਰੀ ਹਫ਼ਤੇ ਨੂੰ ਯਾਦ ਕੀਤਾ ਜਾਂਦਾ ਹੈ।

ਧੰਨ ਸੀ ਜੇਰਾ ਮੇਰੇ ਕਲਗੀਆਂ ਵਾਲੇ ਦਾ, ਜਿਹਨਾਂ ਨੇ ਆਪਣੇ ਪੁੱਤਰਾਂ ਦੀ ਸ਼ਹਾਦਤ ਨੂੰ ਸਾਹਮਣੇ ਦੇਖ ਕੇ ਸਾਨੂੰ ਆਪਣੇ ਪੁੱਤਰਾਂ ਦਾ ਮਾਣ ਦਿੱਤਾ। ਬੜਾ ਸੁਹਣਾ ਲਿਖਦਾ ਹੈ ਇੱਕ ਕਵੀ

*ਦੋ'ਰ ਨੇ ਧਰਤੀ ਚਮਕੌਰ ਦੀ ਰੰਗ ਦਿੱਤੀ,*
*ਦੋ ਸਰਹੰਦ ਦੀ ਧਰਤੀ ਸ਼ਿੰਗਾਰ ਗਏ ਨੇ।*

ਸ਼ਾਇਦ ਇਸੇ ਕਰਕੇ ਲਿਖਿਆ ਹੈ, ਯੋਗੀ ਅੱਲਾ ਯਾਰ ਖਾਂ ਨੇ

*ਬੱਸ ਏਕ ਹੀ ਤੀਰਥ ਹੈ ਹਿੰਦ ਮੇਂ ਯਾਤਰਾ ਕੇ ਲੀਏ।*
*ਕਟਵਾਏ ਬਾਪ ਨੇ ਬੇਟੇ ਜਹਾਂ ਖੁਦਾ ਕੇ ਲੀਏ।*

ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਸਿੱਖਾਂ ਨੇ ਇਕੱਠੇ ਹੋ ਕਰ ਕੇ ਗੁਰਮਤਾ ਕੀਤਾ ਕਿ ਦਸਮੇਸ਼ ਪਿਤਾ ਗੜ੍ਹੀ ਖਾਲੀ ਕਰ ਜਾਣ। ਪਾਤਸ਼ਾਹ ਨੇ ਬੇਨਤੀ ਪ੍ਰਵਾਨ ਕਰਦਿਆਂ ਰਾਤ ਸਮੇਂ ਦੁਸ਼ਮਣਾਂ ਨੂੰ ਲਲਕਾਰ ਕੇ ਗੜ੍ਹੀ ਵਿੱਚੋਂ ਨਿਕਲੇ ਨਾਲ ਭਾਈ ਦਇਆ ਸਿੰਘ ਜੀ ਦਾ ਜ਼ਿਕਰ ਆਉਂਦਾ

ਹੈ। ਰਾਤ ਦੇ ਹਨੇਰੇ ਵਿੱਚ ਜਦ ਆਪ ਜੀ ਗੜੀ ਛੱਡ ਕੇ ਆਪਣੀ ਅਗਲੇ ਪੰਧ ਵੱਲ ਨੂੰ ਵੱਧ ਰਹੇ ਸਨ ਤਾਂ ਰਸਤੇ ਵਿੱਚ ਅਚਾਨਕ ਆਪ ਜੀ ਦੇ ਚਰਨਾਂ ਨੂੰ ਠੋਕਰ ਲੱਗੀ ਅਤੇ ਆਪ ਜੀ ਡਿੱਗਦੇ-ਡਿਗਦੇ ਸੰਭਲ ਗਏ ਅਤੇ ਅੱਗੇ ਨੂੰ ਹੋ ਤੁਰੇ ਨੇ। ਪਿੱਛੇ ਆ ਰਹੇ ਭਾਈ ਦਇਆ ਸਿੰਘ ਜੀ ਨੇ ਜਦ ਤੱਕਿਆ ਕਿ ਪਾਤਸ਼ਾਹ ਜੀ ਦੀ ਠੋਕਰ ਕਿਸ ਚੀਜ਼ ਨਾਲ ਲੱਗੀ ਹੈ ਤਾਂ ਅੱਖਾਂ ਵਿੱਚੋਂ ਛਮ-ਛਮ ਨੀਰ ਵਹਿ ਤੁਰਿਆ, ਤੱਕ ਕੇ ਦੰਗ ਰਹਿ ਗਏ, ਇਹ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਮ੍ਰਿਤਕ ਸਰੀਰ ਪਿਆ ਹੋਇਆ ਸੀ ਆਪ ਜੀ ਨੇ ਆਪਣਾ ਕਮਰਕੱਸਾ ਖੋਲ੍ਹਿਆ ਅਤੇ ਉਸ ਮ੍ਰਿਤਕ ਸਰੀਰ ਨੂੰ ਢੱਕਣ ਲੱਗੇ ਕਿ ਮੇਰੇ ਚੋਜੀ ਪ੍ਰੀਤਮ ਦਸਮੇਸ਼ ਪਿਤਾ ਨੇ ਪਿੱਛੇ ਦੇਖ ਕੇ ਕਹਿਣ ਲੱਗੇ ਸਿੰਘ ਜੀ, ਆਹ ਕੀ ਕਰਨ ਲੱਗੇ ਜੇ? ਤਾਂ ਅੱਗੋਂ ਭਾਈ ਦਇਆ ਸਿੰਘ ਜੀ ਕਹਿਣ ਲੱਗੇ, ਪਾਤਸ਼ਾਹ ਇਹ ਬਾਬਾ ਅਜੀਤ ਸਿੰਘ ਜੀ ਦਾ ਮ੍ਰਿਤਕ ਸਰੀਰ ਤੱਕ ਕੇ ਮੇਰੇ ਕਦਮ ਰੁੱਕ ਗਏ ਨੇ, ਮੈਂ ਤਾਂ ਸਿਰਫ ਆਪਣਾ ਫਰਜ਼ ਅਦਾ ਕਰ ਰਿਹਾ ਹਾਂ, ਤਾਂ ਧੰਨ ਮੇਰੇ ਦਸਮੇਸ਼ ਪਿਤਾ ਕਹਿਣ ਲੱਗੇ, ਕਿਸੇ ਕਵੀ ਉਸ ਸਮੇਂ ਦੇ ਹਾਲਤ ਨੂੰ ਕਾਲਪਨਿਕ ਰੂਪ ਵਿੱਚ ਬੜੇ ਹੀ ਖੂਬਸੂਰਤ ਲਫਜ਼ਾਂ ਨਾਲ ਲਿਖਿਆ ਹੈ:

ਸੁਣ ਕੇ ਬਾਤ, ਗੁਰੂ ਜੀ ਬੋਲੇ! ਕਹਿਣ ਲੱਗੇ, ਓ ਗੁਰਸਿੱਖਾ!

*ਧਰਮ ਕੀ ਰਾਹ ਪੇ ਜੋ ਹੈਂ ਮਰਤੇ,*
*ਨਹੀਂ ਕਫ਼ਨ ਕਿਸਮਤ ਮੇਂ ਲਿਖਾ।*
*ਔਰ ਭੀ ਕਿਤਨੇ ਲਾਲ ਹੈਂ ਮੇਰੇ,*
*ਜਿਨਹੋਂ ਨੇ ਯਹਾਂ ਸ਼ਹੀਦੀ ਪਾਈ।*
*ਪੁਰਜਾ-ਪੁਰਜਾ ਕਟ ਮਰੇ,*
*ਪਰ ਦੁਸ਼ਮਣ ਕੋ ਨਾ ਪਿੱਠ ਦਿਖਲਾਈ।*
*ਫਿਰ ਏਕ ਕੇ ਸੰਗ ਪਿਆਰ ਜਤਾਨਾ,*
*ਯਹ ਕਹੀਂ ਕਾ ਇਨਸਾਫ਼ ਨਹੀਂ ਹੈ।*
*ਬੇਟੇ-ਬੇਟੇ ਮੇਂ ਜੋ ਫ਼ਰਕ ਸਮਝੇ,*
*ਐਸਾ ਭੀ ਕੋਈ ਬਾਪ ਨਹੀਂ ਹੈ।*

ਗੱਲ ਕੀ ਸਾਨੂੰ ਸਾਰੇ ਪੰਥ ਨੂੰ ਆਪਣੇ ਪੁੱਤਰਾਂ ਵਾਲਾ ਮਾਣ ਦਿੱਤਾ, ਪਰ ਅੱਜ ਅਫਸੋਸ ਅਤਿ ਅਫਸੋਸ ਕਿ ਅੱਜ ਅਸੀਂ ਪਾਤਸ਼ਾਹ ਦੀਆਂ ਕੁਰਬਾਨੀਆਂ, ਸਿੱਖਿਆਵਾਂ, ਗੁਰਮਤਿ ਅਸੂਲਾਂ ਨੂੰ ਭੁੱਲ ਕੇ ਆਪ ਹੀ ਬੇਦਾਵਾ ਲਿਖ ਕੇ ਦੇ ਰਹੇ ਹਾਂ। ਅੱਜ ਆਪਣੇ ਅੰਦਰ ਝਾਤ ਮਾਰ ਕੇ ਆਪਾ ਪੜਚੋਲ ਕਰਨ ਦੀ ਲੋੜ ਹੈ ਕਿ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਬਣਾਇਆ ਸੀ ਅਤੇ ਅਸੀਂ ਕੀ ਬਣ ਗਏ ਹਾਂ? ਸਾਡੇ ਵਾਸਤੇ ਗੁਰੂ ਜੀ ਨੇ ਆਪਣਾ ਸਾਰਾ ਪਰਵਾਰ ਕੁਰਬਾਨ ਕਰ ਦਿੱਤਾ ਪਰ ਧੰਨ ਓਏ ਸਿੱਖੋ! ਅੱਜ ਕੁੜੀ ਮਾਰਾਂ ਵਿੱਚ ਤੁਹਾਡੀ ਗਿਣਤੀ ਵੱਧ, ਸ਼ਰਾਬ ਪੀਣ ਵਾਲਿਆ ਵਿੱਚ ਤੁਹਾਡੀ ਗਿਣਤੀ ਵੱਧ, ਜਾਤਾਂ-ਪਾਤਾਂ ਵਿੱਚ ਫਸੇ ਤੁਸੀਂ, ਬ੍ਰਹਾਮਣੀ ਕਰਮਕਾਂਢਾਂ ਵਿੱਚ ਹੋਏ ਚੂਰ ਤੁਸੀਂ, ਤੇ ਮੇਰੇ ਨੌਜਵਾਨ ਵੀਰਾਂ/ਭੈਣਾਂ ਨੇ ਗੁਰੂ ਦੀ ਸਿੱਖਿਆ ਤਾਂ ਕੀ ਮੰਨਣੀ ਸੀ ਅੱਜ ਕੇਸ-ਦਾਹੜੀਆਂ ਕਟਵਾ ਕੇ ਉਸਦਾ ਬਖਸ਼ਿਆਂ ਰੂਪ ਵੀ ਨਹੀਂ ਰਹਿਣ ਦਿੱਤਾ। ਅੱਜ ਮੁੜ ਆਉ ਖਾਲਸਾ ਜੀਉ! ਆਪਣਾ ਵਿਰਸਾ ਸੰਭਾਲੀਏ!! ਆਪਣਾ ਘਰ ਸੰਭਾਲੀਏ। ਗੁਰੂ ਸਾਹਿਬ ਦੀਆਂ ਕੁਰਬਾਨੀਆਂ ਦਾ ਸਹੀ ਮੁੱਲ ਸਾਬਤ-ਸੂਰਤ ਦਸਤਾਰ ਸਿਰੇ ਹੋ ਕੇ ਪਾਈਏ ਵੇਖੋ ਕਿੰਨਾ ਮਾਣ ਦਿੱਤਾ ਸੀ ਤੁਹਾਨੂੰ ਤੇ ਅਸੀਂ ਕੀ ਬਣੇ ਫਿਰਦੇ ਹਾਂ। ਆਉ ਅੱਜ ਦਸੰਬਰ ਦੇ ਇਸ ਸ਼ਹੀਦੀ ਹਫਤੇ ਵਿੱਚ ਉਹਨਾਂ ਦੀ ਉਹ ਪਵਿੱਤਰ ਧਰਤੀ ਨੂੰ ਨਤਮਸਤਕ ਹੋ ਕੇ ਆਪਣੇ ਸੁੱਤੇ ਹੋਏ ਜਮੀਰਾਂ ਅਤੇ ਅਣਖ ਨੂੰ ਜਗਾਈਏ ਕਿਤੇ ਇਹ ਵੀ ਇੱਕ ਮੇਲੇ ਦੀ ਤਰ੍ਹਾਂ ਹੀ ਨਾ ਲੰਘ ਜਾਵੇ:

*ਜਾਗੇ ਅਣਖ ਚਮਕੌਰ ਨੂੰ ਵੇਖਦਿਆਂ ਹੀ,*
*ਸੁੱਤਾ ਜਿੱਥੇ ਅਜੀਤ ਜੁਝਾਰ ਤੇਰਾ।*
*ਢੱਠੇ ਹੋਏ ਸੱਭ ਦਿਲ ਖਲੋ ਜਾਂਦੇ,*
*ਚਿਣਿਆ ਕੰਧਾਂ ਵਿੱਚ ਵੇਖ ਪਰਵਾਰ ਤੇਰਾ।*

ਅੰਤ ਵਿੱਚ ਇਕ ਦਰਦੀ ਦਿਲ ਸ਼ਾਇਰ ਦੀਆਂ ਕੁੱਝ ਸਤਰਾਂ ਲਿਖ ਕੇ ਕਲਮ ਨੂੰ ਰੋਕਦਾ ਹਾਂ:

*ਮੈਂ ਡੁਬਦੇ ਵੇਖਦਾਂ ਸੂਰਜ ਤੇ ਚੜ੍ਹਦੇ ਚੰਨ ਵੇਖਦਾ ਹਾਂ।*
*ਇੱਥੇ ਔਕੜਾਂ ਵਿੱਚ ਇਸ਼ਕ ਨੂੰ, ਆਨੰਦ ਵੇਖਦਾ ਹਾਂ।*
*ਜਿੱਥੇ ਫਲਸਫੇ ਤੇਰੇ ਮੁਕੰਮਲ ਰੂਪ ਪਾਇਆ ਏ,*
*ਕਿਤੇ ਚਮਕੌਰ ਵੇਖਦਾਂ ਤੇ ਕਿਤੇ ਸਰਹੰਦ ਵੇਖਦਾ ਹਾਂ।*

***98150-24920***

— 0 —

# ਅਣਗੌਲੇ ਮਹਾਂਨਾਇਕਾਂ ਦੀ ਦਾਸਤਾਨ

*ਗੁਰਚਰਨ ਨੂਰਪੁਰ*

ਸਿਖਰ ਦੀ ਸਰਦੀ ਤੇ ਸ਼ਾਮ ਦਾ ਸਮਾਂ ਸੀ।

ਸੰਨ 1845 ਦੇ ਦਸੰਬਰ ਮਹੀਨੇ ਦੀ 18 ਤਰੀਕ ਜਦੋਂ ਅੰਗਰੇਜੀ ਸਰਕਾਰ ਅਤੇ ਪੰਜਾਬ ਦੀਆਂ ਫੋਜਾਂ ਦਰਮਿਆਨ ਪਿੰਡ ਮੁੱਦਕੀ ਜਿਲਾ ਫਿਰੋਜਪੁਰ ਦੇ ਸਥਾਨ ਤੇ ਦਿਲ ਹੁਲਵਾ ਯੁੱਧ ਹੋਇਆ। ਇੱਕ ਪਾਸੇ ਅੰਗਰੇਜ ਹਕੂਮਤ ਜਿਸ ਦੇ ਰਾਜ ਵਿੱਚ ਕਦੇ ਸੂਰਜ ਅਸਤ ਨਹੀਂ ਸੀ ਹੁੰਦਾ, ਦੁਨੀਆਂ ਦੀ ਸਭ ਤੋਂ ਤਾਕਤਵਾਰ ਫੋਜ। ਦੂਜੇ ਪਾਸੇ ਜਮਰੌਦ (ਅਫਗਾਨਿਸਤਾਨ) ਤੱਕ ਝੰਡਾ ਝਲਾਉਣ ਵਾਲੀ ਸਿੱਖ ਫੌਜ। ਇਹ ਉਹ ਜੰਗ ਸੀ ਜਿਸ ਵਿੱਚ ਹਿੰਦੁਸਤਾਨ ਦਾ ਗਵਰਨਰ ਜਨਰਲ ਲਾਰਡ ਹਾਰਡਿੰਗ ਬੜੀ ਦਿਲਚਸਪੀ ਨਾਲ ਆਪਣੇ ਹੀ ਫੌਜੀ ਜਰਨੈਲ ਹਿਊ ਗੱਫ ਦੇ ਅਧੀਨ ਹੋ ਕੇ ਸਿੱਖ ਫੌਜ ਦੇ ਵਿਰੁੱਧ ਲੜਿਆ। ਉਹ ਜੰਗ ਜਿਸ ਨੂੰ ਕਵੀ ਸ਼ਾਹ ਮੁਹੰਮਦ ਨੇ ਹਿੰਦਸਤਾਨ ਅਤੇ ਪੰਜਾਬ ਦਰਮਿਆਨ ਲੜੀ ਜਾਣ ਵਾਲੀ ਜੰਗ ਕਿਹਾ।

ਅੰਗਰੇਜ ਹਕੂਮਤ ਨੇ ਹਿੰਦੁਸਤਾਨ ਦੀਆਂ ਵੱਡੀਆਂ ਵੱਡੀਆਂ ਰਿਆਸਤਾਂ ਨੂੰ ਆਪਣੇ ਕਬਜੇ ਵਿੱਚ ਲੈ ਲਿਆ ਪਰ ਮਹਾਂਰਾਜਾ ਰਣਜੀਤ ਸਿੰਘ ਵੱਲ ਅੱਖ ਚੁੱਕ ਕੇ ਵੇਖਣ ਦਾ ਉਹਨਾਂ ਦਾ ਅਜੇ ਹੀਆ ਨਹੀਂ ਸੀ ਪੈਂਦਾ। ਜੂਨ 1839 ਵਿੱਚ ਰਣਜੀਤ ਸਿੰਘ ਦੀ ਮੌਤ ਹੋਈ। ਲਾਹੌਰ ਸਰਕਾਰ ਦੀ ਸਥਿਤੀ ਡਾਵਾਂਡੋਲ ਹੋ ਗਈ। ਅੰਗਰੇਜਾਂ ਨੇ ਮੌਕੇ ਦਾ ਫਾਇਦਾ ਉਠਾ ਕੇ ਪੰਜਾਬ ਨੂੰ ਆਪਣੇ ਕਬਜੇ ਹੇਠ ਕਰਨ ਲਈ ਜੁਗਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਹਿੰਦੁਸਤਾਨ ਦੇ ਗਵਰਨਰ ਜਨਰਲ ਲਾਰਡ ਐਲਨਬਰਾ ਨੂੰ ਤਬਦੀਲ ਕਰਕੇ ਉਹਦੀ ਥਾਂ ਲਾਰਡ ਹਾਰਡਿੰਗ ਦੀ ਨਿਯੁਕਤੀ ਕੀਤੀ ਗਈ। ਲਾਰਡ ਹਾਰਡਿੰਗ ਜੰਗੀ ਮੁਹਿੰਮਾਂ ਲਈ ਮਾਹਿਰ ਮੰਨਿਆ ਜਾਂਦਾ ਸੀ। ਲਾਹੌਰ ਹਕੂਮਤ ਦੀ ਘੇਰਾ ਬੰਦੀ ਕਰਨ ਲਈ ਲੁਧਿਆਣਾ, ਅੰਬਾਲਾ ਅਤੇ ਫਿਰੋਜਪੁਰ ਵਿੱਚ ਅੰਗਰੇਜੀ ਫੌਜ ਦੀਆਂ ਵੱਡੀਆਂ ਬਟਾਲੀਅਨਾ ਉਤਾਰੀਆਂ ਗਈਆਂ। ਪੰਜਾਬ ਦੀ ਫੌਜ ਦਾ ਟਾਕਰਾ ਕਰਨ ਲਈ ਬੰਬਈ ਤੋਂ ਵਿਸ਼ੇਸ਼ ਤੋਪਾਂ ਵੱਡੀ ਗਿਣਤੀ ਵਿੱਚ ਮੰਗਵਾਈਆਂ ਗਈਆਂ। ਫੌਜ ਨੂੰ ਸਤਲੁਜ ਦਰਿਆ ਪਾਰ ਕਰਾਉਣ ਲਈ ਬੰਬਈ ਵਿੱਚ ਹੀ ਮਜਬੂਤ ਬੇੜੇ ਬੇੜੀਆਂ ਬਣਵਾਏ ਗਏ। ਅੰਗਰੇਜ ਹਕੂਮਤ ਨੇ ਆਪਣੇ ਵਿਸ਼ੇਸ਼ ਜਾਸੂਸ ਭੇਜ ਕੇ ਪੰਜਾਬ ਦੀ ਫੌਜ ਦੇ ਸੈਨਾ ਪਤੀ ਤੇਜਾ ਸਿੰਘ ਅਤੇ ਲਾਹੌਰ ਦਰਬਾਰ ਦੇ ਪ੍ਰਧਾਨ ਮੰਤਰੀ ਲਾਲ ਸਿੰਘ ਨੂੰ ਆਪਣੇ ਨਾਲ ਗੰਢਿਆ। ਕਿਹਾ ਜਾਂਦਾ ਹੈ ਕਿ ਇਸ ਸਮੇਂ ਪੰਜਾਬ ਦੀ ਫੌਜ ਇੰਨੀ ਸ਼ਕਤੀਸ਼ਾਲੀ ਸੀ ਕਿ ਅੰਗਰੇਜ ਉਹਨਾਂ ਨਾਲ ਸਿੱਧੀ ਟੱਕਰ ਲੈ ਕੇ ਜਿੱਤਣ ਦੀ ਸੋਚ ਵੀ ਨਹੀਂ ਸਕਦੇ ਸਨ। ਬਣੀ ਯੋਜਨਾ ਤਹਿਤ ਲਾਲ ਸਿੰਘ ਅਤੇ ਤੇਜਾ ਸਿੰਘ ਨੇ ਸਿੱਖ ਫੌਜ ਨੂੰ ਅੰਗਰੇਜਾਂ ਖਿਲਾਫ ਭੜਕਾਉਣਾ ਸ਼ੁਰੂ ਕਰ ਦਿੱਤਾ ਕਿ ਅੰਗਰੇਜ ਸਾਡੇ ਤੇ ਹਮਲਾ ਕਰਨ ਲਈ ਸਤਲੁਜ ਪਾਰ ਵੱਡੀ ਪੱਧਰ 'ਤੇ ਜੰਗੀ ਤਿਆਰੀਆਂ ਕਰ ਰਹੇ ਹਨ। ਇਹਨਾਂ ਤਕਰੀਰਾਂ ਦਾ ਅਸਰ ਇਹ ਹੋਇਆ ਕਿ 10-11 ਦਸੰਬਰ 1845 ਨੂੰ ਕਰੀਬ 60,000 ਪੰਜਾਬ ਦੇ ਜਵਾਨਾਂ ਨੇ ਤੇਜਾ ਸਿੰਘ ਦੀ ਅਗਵਾਈ ਹੇਠ ਮੱਖੂ ਕਸਬੇ ਨੇੜਿਓ ਸਭਰਾਵਾਂ ਦੇ ਸਥਾਨ ਤੋਂ ਸਤਲੁਜ ਦਰਿਆ ਪਾਰ ਕੀਤਾ। ਇਸ ਤੋਂ ਦੋ ਦਿਨ ਬਾਅਦ 13 ਦਸੰਬਰ ਨੂੰ ਹਿੰਦੁਸਤਾਨ ਦੇ ਗਵਰਨਰ ਲਾਰਡ ਹਾਰਡਿੰਗ ਨੇ ਮਹਾਂਰਾਜੇ ਦੀ ਫੌਜ ਨਾਲ ਜੰਗ ਦਾ ਐਲਾਨ ਕਰ ਦਿਤਾ। ਲਾਹੌਰ ਫੌਜ ਨੇ ਫਿਰੋਜਪੁਰ ਤੋਂ 15 ਮੀਲ ਦੂਰ ਫਿਰੋਜਸ਼ਾਹ ਫੇਰੂਸ਼ਹਿਰ ਪਿੰਡਾਂ ਨੇੜੇ ਆਪਣਾ ਕੈਂਪ ਲਗਾ ਕੇ ਮੋਰਚੇ ਬਣਾਉਣੇ ਸ਼ੁਰੂ ਕਰ ਦਿੱਤੇ। ਅੰਗਰੇਜ ਫੌਜ ਦੇ ਸੈਨਾਪਤੀ ਹਿਊ ਗੱਫ ਨੇ ਸਿੱਖਾਂ ਤੋਂ 4 ਮੀਲ ਦੂਰ ਮੁੱਦਕੀ ਪਿੰਡ ਵਿੱਚ ਡੇਰੇ ਲਾਈ ਬੈਠੀ ਅੰਗਰੇਜੀ ਫੌਜ ਨੂੰ ਸਿੱਖਾਂ ਨਾਲ ਦੋ ਹੱਥ ਕਰਨ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਗਦਾਰ ਲਾਲ ਸਿੰਘ ਅਤੇ ਤੇਜਾ ਸਿੰਘ ਜੋ ਅੰਗਰੇਜਾਂ ਦੀ ਬਣਾਈ ਯੋਜਨਾ ਤਹਿਤ ਪੰਜਾਬ ਦੀ ਸ਼ਕਤੀਸ਼ਾਲੀ ਫੌਜ ਨੂੰ ਕਮਜੋਰ ਕਰਨ ਲਈ ਉਕਸਾਅ ਕੇ ਇਧਰ ਲਿਆਏ ਸਨ ਨੇ ਸਿੱਖ ਫੋਜ ਨੂੰ ਦੋ ਹਿੱਸਿਆਂ ਵਿੱਚ ਵੰਡ ਦਿਤਾ। ਲਾਲ ਸਿੰਘ ਅਤੇ ਤੇਜਾ ਸਿੰਘ ਨਹੀਂ ਚਾਹੁੰਦੇ ਸਨ ਕਿ ਸਿੱਖ ਫੌਜ ਸੰਗਠਤ ਰਹਿ ਕੇ ਗੋਰਿਆਂ ਨਾਲ ਲੜੇ। ਇਸੇ ਮਕਸਦ ਨਾਲ 18 ਦਸੰਬਰ ਨੂੰ ਸਵੇਰੇਸਾਰ ਹੀ ਲਾਲ ਸਿੰਘ ਫੌਜ ਦੀ ਇੱਕ ਟੁੱਕੜੀ ਲੈ ਕੇ ਮੁੱਦਕੀ ਪਿੰਡ ਵੱਲ

ਵਧਿਆ ਸ਼ਾਮ 4 ਵਜੇ ਦੇ ਕਰੀਬ ਪਿੰਡ ਦੇ ਲਹਿੰਦੇ ਪਾਸੇ ਪਾਣੀ ਦੀ ਇੱਕ ਖੱਡ ਦੇ ਨੇੜੇ ਲਹੂ ਵੀਟਵੀਂ ਲੜਾਈ ਹੋਈ। ਇਹ ਲੜਾਈ ਭਾਵੇਂ ਕੁਝ ਘੰਟਿਆਂ ਦੀ ਲੜਾਈ ਸੀ ਪਰ ਸਿੱਖ ਫੋਜ ਦੇ ਜਵਾਨ ਇੰਨੀ ਵੀਰਤਾ ਨਾਲ ਲੜੇ ਕਿ ਅੰਗਰੇਜ ਹੈਰਾਨ ਰਹਿ ਗਏ। ਇਤਿਹਾਸਕਾਰਾਂ ਅਨੁਸਾਰ ਅੰਗਰੇਜਾਂ ਨੂੰ ਇਹ ਲੜਾਈ ਬੜੀ ਮਹਿੰਗੀ ਪਈ ਇੱਥੇ ਰੌਬਰਟਸੇਲ, ਸਰ ਜਾਨ ਮੈਕਾਸਕਿਲ, ਆਰ ਹੈਰੀ ਅਤੇ ਬ੍ਰਿਗੇਡੀਅਰ ਬੋਲਟਨ ਵਰਗੇ ਵੱਡੇ ਅੰਗਰੇਜ ਅਫਸਰ ਮਾਰੇ ਗਏ। ਸਿੱਖ ਫੌਜ ਦਾ ਕਾਫੀ ਜਾਨੀ ਨੁਕਸਾਨ ਹੋਇਆ। ਇੱਕ ਅੰਦਾਜੇ ਮੁਤਾਬਕ ਇੱਥੇ 2 ਤੋਂ 3 ਹਜਾਰ ਦੇ ਕਰੀਬ ਸਿੱਖ ਸ਼ਹੀਦ ਹੋਏ। ਕੁਝ ਇਤਿਹਾਸਕਾਰਾਂ ਨੇ ਇਹ ਗਿਣਤੀ 872 ਦੱਸੀ ਹੈ। ਇਹ ਗਿਣਤੀ ਵੀ ਸ਼ਪਸ਼ਟ ਨਹੀਂ ਹੈ। ਅਫਸੋਸ ਦੀ ਗੱਲ ਇਹ ਹੈ ਕਿ ਆਪਣੀ ਧਰਤੀ ਮਾਂ ਦੀ ਰੱਖਿਆ ਲਈ ਜੂਝਣ ਵਾਲੇ ਇਹਨਾਂ ਸੂਰਬੀਰਾਂ ਚੋਂ ਕਿਸੇ ਇੱਕ ਦਾ ਨਾਮ ਵੀ ਕਿਸੇ ਨੂੰ ਪਤਾ ਨਹੀਂ। ਹਨੇਰਾ ਹੋਣ ਤੇ ਅੰਗਰੇਜ ਫੌਜ ਮੈਦਾਨ ਚੋਂ ਪਿਛਾਂਹ ਹਟ ਗਈ ਅਤੇ ਸਿੱਖ ਫੋਜ ਨੂੰ ਵਾਪਸੀ ਦਾ ਹੁਕਮ ਹੋ ਗਿਆ। ਕਸਬਾ ਮੁੱਦਕੀ ਜਿਲਾ ਫਿਰੋਜਪੁਰ ਵਿੱਚ ਉਹ ਪਾਣੀ ਦੀ ਖੱਡ ਅੱਜ ਵੀ ਮੌਜੂਦ ਹੈ ਅੰਗਰੇਜ ਅਫਸਰਾਂ ਦੀ ਕਬਰਾਂ ਵੀ ਕੁਝ ਘਰਾਂ ਵਿੱਚ ਬਣੀਆਂ ਹੋਈਆਂ ਹਨ। ਪਰ ਕਿਸੇ ਇੱਕ ਵੀ ਸਿੱਖ ਸਿਪਾਹੀ ਦੀ ਕਿਤੇ ਕੋਈ ਯਾਦਗਾਰ ਨਹੀਂ। ਪਾਣੀ ਦੀ ਇਹ ਇਤਿਹਾਸਕ ਖੱਡ ਨੇ ਹੁਣ ਗੰਦੇ ਛੱਪੜ ਦਾ ਰੂਪ ਲਿਆ ਹੋਇਆ ਹੈ। ਅਸੀਂ ਆਪਣੇ ਵਿਰਸੇ ਪ੍ਰਤੀ ਕਿੰਨੇ ਲਾ ਪ੍ਰਵਾਹ ਹਾਂ ਇਹਦੀ ਇੱਕ ਸਿਖਰ ਨੂੰ ਇਸ ਇਤਿਹਾਸਕ ਗੰਦੇ ਛੱਪੜ ਦੇ ਰੂਪ ਚੋਂ ਅੱਜ ਵੀ ਵੇਖਿਆ ਜਾ ਸਕਦਾ ਹੈ। ਇਹੋ ਖੱਡ ਹੈ ਜਿਸ ਬਾਰੇ ਕਵੀ ਸ਼ਾਹ ਮੁਹੰਮਦ ਆਪਣੇ ਕਿੱਸੇ ਵਿੱਚ ਲਿਖਦਾ ਹੈ:-

*ਇੱਕ ਪਿੰਡ ਦਾ ਨਾਮ ਜੋ ਮੁੱਦਕੀ ਸੀ,*<br>
*ਉੱਥੇ ਭਰੀ ਸੀ ਪਾਣੀ ਦੀ ਖੱਡ ਮੀਆਂ।*<br>
*ਘੋੜ-ਚੜ੍ਹੇ ਅਕਾਲੀਏ ਕਰ ਧਾਵਾ,*<br>
*ਝੰਡੇ ਆਣਕੇ ਦਿੱਤੇ ਸੀ ਗੱਡ ਮੀਆਂ।*

ਮੁੱਦਕੀ ਜੰਗ ਤੋਂ ਬਾਅਦ ਤਿੰਨ ਦਿਨ ਤਕ ਤੇਜਾ ਸਿੰਘ ਅਤੇ ਲਾਲ ਸਿੰਘ ਅੰਗਰੇਜਾਂ ਨੂੰ ਤਿਆਰੀ ਕਰਨ ਦਾ ਮੌਕਾ ਦਿੱਤਾ। ਕੁਝ ਇਤਿਹਾਸਕਾਰ ਇਹ ਵੀ ਲਿਖਦੇ ਹਨ ਕਿ ਤੇਜਾ ਸਿੰਘ ਨੇ ਸਤਲੁਜ ਪਾਰ ਕਰਦਿਆਂ ਸਾਰ ਫਿਰੋਜਪੁਰ ਜਾ ਕੇ ਮਿ: ਲਿਟਲਰ ਨੂੰ ਪੁੱਛਿਆ ਕੇ ਮੇਰੇ ਲਈ ਕੀ ਹੁਕਮ ਹੈ ਅਤੇ ਅੰਗਰੇਜ ਅਫਸਰਾਂ ਨੇ ਉਹਨਾਂ ਆਖਿਆ ਕਿ ਉਹ ਆਪਣੀ ਫੌਜ ਨੂੰ ਕੁਝ ਦਿਨਾਂ ਲਈ ਰੋਕ ਕੇ ਰੱਖਣ। ਮੁੱਦਕੀ ਦੀ ਜੰਗ ਤੋਂ ਬਾਅਦ ਤੀਜੇ ਦਿਨ 21 ਦਸੰਬਰ ਨੂੰ ਸਵੇਰ ਹੁੰਦਿਆਂ ਹੀ ਜਨਰਲ ਹਿਊ ਗਫ ਆਪਣੇ ਨਾਲ 10,000 ਸਿਪਾਹੀ ਲੈ ਕੇ ਮਿਸ਼ਰੀ ਵਾਲੇ ਪਿੰਡ ਵਿੱਚ ਪਹੁੰਚ ਗਿਆ। ਅੰਗਰੇਜਾਂ ਨੇ ਮੁੱਦਕੀ ਨੇੜਲੇ ਪਿੰਡ ਲੋਹਾਮ, ਵਾੜਾ ਭਾਈਕਾ, ਸਰਾਂਵਾਲੀ, ਮਿਸ਼ਰੀਵਾਲਾ ਅਦਿ ਪਿੰਡਾਂ ਦੇ ਲੋਕਾਂ ਤੋਂ ਜਬਰਦਸਤੀ ਗੱਡੇ, ਬਲਦ, ਊਠ ਲਏ ਅਤੇ ਇਹਨਾਂ ਨੂੰ ਜੰਗੀ ਸਾਜੋ ਸਮਾਨ ਤੋਪਾਂ ਬਾਰੂਦ ਆਦਿ ਢੋਣ ਲਈ ਵਰਤਿਆ। ਸਥਾਨਕ ਲੋਕਾਂ ਦੀ ਵੀ ਡਰਾ ਧਮਕਾਅ ਕੇ ਇਸ ਕੰਮ ਵਿੱਚ ਮਦਦ ਲਈ ਗਈ। ਲੋਕਾਂ ਵਿੱਚ ਇਹ ਪ੍ਰਚਾਰ ਕੀਤਾ ਗਿਆ ਕਿ ਜਿਹਨਾਂ ਨੇ ਲਾਹੌਰ ਫੌਜ ਦੀ ਮਦਦ ਕੀਤੀ ਉਹਨਾਂ ਦੀਆਂ ਜਮੀਨਾਂ ਜਬਤ ਕਰ ਲਈਆਂ ਜਾਣਗੀਆਂ। ਮਿਸ਼ਰੀ ਵਾਲੇ ਪਿੰਡ ਪਹੁੰਚ ਕੇ ਫਿਰੋਜਪੁਰ ਤੋਂ ਆਉਣ ਵਾਲੀ ਲਿਟਲਰ ਦੀ ਕਮਾਨ ਹੇਠਲੀ ਬਟਾਲੀਅਨ ਦੀ ਉਡੀਕ ਕੀਤੀ ਗਈ। ਦੁਪਹਿਰ ਦੇ ਕਰੀਬ ਇੱਕ ਵਜੇ ਇਹ ਅੰਗਰੇਜ ਸਿਪਾਹੀਆਂ ਦੀ 18000 ਹਜਾਰ ਫੋਜ ਪੰਜਾਬ ਦੀ ਫੌਜ ਨਾਲ ਲੜਨ ਲਈ ਤਿਆਰ ਸੀ।

ਅੰਗਰੇਜ ਫੌਜੀ ਅਫਸਰ ਬਰੂਸ ਜੋ ਇਸ ਜੰਗ ਵਿੱਚ ਆਪ ਵੀ ਲੜਿਆ ਉਹ ਲਿਖਦਾ ਹੈ, "ਹੁਣ 18 ਹਜਾਰ ਫੌਜ ਸਿੱਖ ਫੌਜ ਨਾਲ ਲੜਨ ਲਈ ਤਿਆਰ ਖੜੀ ਸੀ। ਢਲਦਾ ਸੂਰਜ ਮੈਦਾਨ ਉੱਤੇ ਉਹਨਾਂ ਦੇ ਲੰਬੇ ਪ੍ਰਛਾਵੇਂ ਸੁੱਟ ਰਿਹਾ ਸੀ। ਲਹੂ ਲਿਬੜੇ ਰੈਜਮੈਂਟਾਂ ਦੇ ਝੰਡੇ, ਡਰੈਗਨ ਰਜਮੈਂਟ ਦੇ ਸਪਾਹੀਆਂ ਦੀਆ ਲੰਮੀਆ ਲਾਲ ਤੇ ਚਿੱਟੀਆਂ ਕਲਗੀਆਂ ਬੇ ਆਵਾਜ ਹਵਾ ਵਿੱਚ ਝੁਕੀਆ ਪਈਆਂ ਸਨ। ਘਬਰਾਏ ਹੋਏ ਤੇ ਦਬਾਓ ਵਿੱਚ ਆਏ ਫੌਜੀ ਅਰਦਾਸਾਂ ਕਰ ਰਹੇ ਸਨ ਕਿ ਉਹ ਜਿਉਂਦੇ ਬਚ ਨਿਕਲਣ।"

ਇੱਕ ਹੋਰ ਅੰਗਰੇਜ ਕੈਪਨ ਜੌਹਨ ਜੋ ਇਸ ਜੰਗ ਵਿੱਚ ਲੜਿਆ 80 ਵੀਂ ਪਿਆਦਾ ਰਜਮੈਂਟ ਦਾ ਅਫਸਰ ਸੀ ਨੇ ਆਪਣੀ ਡਾਇਰੀ ਵਿੱਚ ਲਿਖਿਆ ਹੈ, "ਚਾਰ ਵਜੇ ਬਿਗਲ ਵੱਜਿਆ, ਉੱਚਾ ਤੇ ਸਾਫ, ਬਟਾਲੀਅਨਾਂ ਨੇ ਲਾਈਨ ਵਿੱਚ ਖਿਲਰ ਕੇ ਨਿੱਕੇ ਨਿੱਕੇ ਦਰਖਤਾਂ ਦੇ ਜੰਗਲ ਚੋਂ ਅੱਗੇ ਵਧਣਾ ਸ਼ੁਰੂ ਕੀਤਾ। ਅਸੀਂ ਮੀਲ ਕੁ ਦੂਰ ਖੁੱਲ੍ਹੀ ਥਾਂ ਵੱਲ ਜਾ ਰਹੇ ਸਾਂ

ਜਿਹੜੀ ਸਿੱਖਾਂ ਦੇ ਮੋਰਚਿਆਂ ਤੋਂ 300 ਗਜ ਉਰਾਂਹ ਸੀ। ਛੇਤੀ ਹੀ ਸਾਡੀ ਫੌਜ 'ਤੇ ਤੋਪਾਂ ਦੀ ਮਾਰ ਸ਼ੁਰੂ ਹੋ ਗਈ। ਸਿੱਖਾਂ ਦੀਆਂ ਤੋਪਾਂ ਦੇ ਗੋਲੇ ਅਤੇ ਗੋਲੀਆਂ ਦਰਖਤਾਂ ਵਿੱਚੋਂ ਦੀ ਘੂਕਦੇ ਆ ਕੇ ਸਾਡੇ ਗਲ ਪੈ ਰਹੇ ਸਨ। ਇਸ ਤੋਂ ਪਹਿਲਾਂ ਕਿ ਸਾਡੇ ਤੋਪਚੀ ਉਹਨਾਂ ਨੂੰ ਆਪਣੀ ਮਾਰ ਹੇਠ ਲਿਆਉਂਦੇ ਉਹਨਾਂ ਦੀਆਂ ਤੋਪਾਂ ਸਾਡੀ ਭਿਆਨਕ ਤਬਾਹੀ ਕਰ ਰਹੀਆਂ ਸਨ।"

ਜਾਰਜ ਬਰੂਸ ਲਿਖਦਾ ਹੈ, "ਲੜਾਈ ਅੰਗਰੇਜਾਂ ਦੇ ਵਿਰੁੱਧ ਜਾ ਰਹੀ ਸੀ। ਅੰਗਰੇਜ ਪਿਆਦਾ ਫੌਜ ਦੇ ਪਿੱਛੇ ਹਟਣ ਤੇ ਸਿੱਖ ਜੈਕਾਰੇ ਛੱਡਦੇ। ਉਹਨਾਂ ਦੀਆਂ ਤੋਪਾਂ ਸਾਡੀਆਂ ਤੋਪਾਂ ਨਾਲੋਂ ਗੋਲੇ ਵੀ ਬਹੁਤੇ ਛੱਡ ਰਹੀਆਂ ਸਨ। ਇਹ ਗੋਲੇ ਅਤੇ ਜੈਕਾਰੇ ਜੰਗ ਦੇ ਰੌਲੇ ਰੱਪੇ ਤੋਂ ਹੋਰ ਉਚੇ ਹੋ ਕੇ ਸੁਣੀਂਦੇ। ਇਸ ਵੇਲੇ ਸੱਜੇ ਪਾਸਿਓਂ ਜਨਰਲ ਗਿਲਬਰਟ ਦੀਆਂ ਡਵੀਜਨਾਂ ਜਿਹਨਾਂ ਦਾ ਆਗੂ ਗਫ ਸੀ ਅਤੇ ਖੱਬੇ ਵੈਲੇਸ ਦੀਆਂ ਡਵੀਜਨਾਂ ਜਿਹਨਾਂ ਦਾ ਆਗੂ ਹਿੰਦੁਸਤਾਨ ਦਾ ਗਵਰਨਰ ਹਾਰਡਿੰਗ ਸੀ ਨੇ ਨਾਲੋਂ ਨਾਲ ਸਿੱਖਾਂ ਤੇ ਹੱਲਾ ਬੋਲ ਦਿੱਤਾ।" ਉਹ ਲਿਖਦਾ ਹੈ "ਅਸੀਂ ਤੋਪਾਂ ਦੇ ਗੋਲਿਆਂ ਦੀ ਮਾਰ ਸਹਿੰਦੇ ਅੱਗੇ ਵਧੇ। ਸਾਡੀ ਫੌਜ ਦੀ ਤਬਾਹੀ ਲਈ ਬਰੂਦੀ ਸੁਰੰਗਾਂ ਵਿਛਾਈਆਂ ਹੋਈਆਂ ਸਨ ਜੋ ਸਾਡੇ ਪੈਰਾਂ ਹੇਠ ਆ ਕੇ ਫਟਦੀਆਂ। ਕੱਟ ਵੱਢ ਦਾ ਕਹਿਰ ਸੀ ਫਿਰ ਵੀ ਸਾਡੇ ਸਾਥੀਆਂ ਨੇ ਹੱਲਾ ਜਾਰੀ ਰੱਖਿਆ। ਕੱਲੀਆਂ ਸੰਗੀਨਾਂ ਨਾਲ ਉਹ ਸਿੱਖਾਂ ਦੇ ਮੋਰਚਿਆਂ ਤੇ ਟੁੱਟ ਪਏ ਤੇ ਉਹਨਾਂ ਦੀਆ ਅਗਲੀਆਂ ਤੋਪਾਂ ਤੇ ਕਬਜਾ ਕਰ ਲਿਆ। ਸਿੱਖ ਇੱਕ ਪੈਰ ਵੀ ਪਿਛਾਂਹ ਨਾ ਹਟੇ ਸਗੋਂ ਆਪਣੀਆਂ ਤੋਪਾਂ ਕੋਲ ਹੀ ਲੜਦੇ ਸਾਡੇ ਸਾਥੀਆਂ ਨੂੰ ਮਾਰਦੇ ਮਰ ਗਏ। ਅਚਾਨਕ ਬਰੂਦੀ ਸੁਰੰਗਾਂ ਦੇ ਫਟਣ ਨਾਲ ਉਹਨਾਂ ਦੇ ਕੈਂਪਾਂ ਨੂੰ ਅੱਗ ਲੱਗ ਗਈ। ਸਾਡਾ ਅੱਗੇ ਵਧਣਾ ਰੁਕ ਗਿਆ। ਅਸੀਂ ਕੁਝ ਪਿੱਛੇ ਹਟੇ ਗਏ। ਸਿੱਖਾਂ ਦੇ ਮੋਰਚਿਆਂ ਅੱਗੇ ਖਾਈਆਂ ਸਨ ਜੋ ਟਹਿਣੀਆਂ ਤੇ ਪੱਤਿਆਂ ਨਾਲ ਢੱਕੀਆਂ ਹੋਈਆਂ ਸਨ ਅੰਗਰੇਜ ਫੌਜੀ ਉਹਨਾਂ ਵਿੱਚ ਡਿਗਦੇ, ਲਾਹਨਤਾਂ ਪਾਉਂਦੇ, ਗਾਹਲਾਂ ਕੱਢਦੇ ਇੱਕ ਦੂਜੇ ਉਤੇ ਡਿੱਗ ਰਹੇ ਸਨ। ਆਪਣੀਆਂ ਬੰਦੂਕਾਂ ਗਲ ਚ ਪਾ ਕੇ ਮੁਸ਼ਕਲ ਨਾਲ ਬਾਹਰ ਨਿਕਲਦੇ। ਗਿਲਬਰਟ ਦੀ ਡਵੀਜਨ ਜਿਸ ਦੀ ਕਮਾਨ ਗਫ ਆਪ ਕਰ ਰਿਹਾ ਸੀ, ਦੇ ਸਾਰੇ ਮੱਥੇ ਉਤੇ ਦੋਵਾਂ ਪਾਸਿਆਂ ਦੇ ਫੌਜੀ ਗੁੱਥ ਮਗੁੱਥਾ ਹੋਏ। ਛੇਤੀ ਹੀ ਹੇਠਲੀ ਖਾਈ ਤੇ ਇਸ ਦਾ ਉਤਲਾ ਹਿੱਸਾ ਸਿੱਖਾਂ ਹਿੰਦੁਸਤਾਨੀਆਂ ਅਤੇ ਅੰਗਰੇਜਾਂ ਦੀਆਂ ਲਾਸ਼ਾਂ ਨਾਲ ਢੱਕੇ ਗਏ। ਤਰਕਾਲਾਂ ਦੇ ਹਨੇਰੇ ਵਿੱਚ ਜਦੋਂ ਘਮਸਾਨ ਦਾ ਜੰਗ ਮਚ ਰਿਹਾ ਸੀ ਤਾਂ ਇੱਕ ਗੋਲਾ ਸਿੱਖ ਫੌਜ ਦੇ ਅਸਲੇਖਾਨੇ ਵਿੱਚ ਜਾ ਲੱਗਾ ਬਰੂਦ ਫਟਣ ਲੱਗ ਪਿਆ। ਇੱਕ ਢੇਰ ਪਿਛੋਂ ਦੂਜਾ ਇਸ ਹਫੜਾ ਦਫੜੀ ਦਾ ਫਾਇਦਾ ਉਠਾ ਕੇ ਸਿੱਖਾਂ ਨੇ ਜਿਹੜੇ ਗੋਰੇ ਉਹਨਾਂ ਦੇ ਮੋਰਚਿਆਂ ਵਿੱਚ ਆਣ ਵੜੇ ਸਨ ਸਭ ਨੂੰ ਖਤਮ ਕਰ ਦਿੱਤਾ।" ਇਸ ਤਰਾਂ ਸਿੱਖਾਂ ਨੇ ਆਪਣੇ ਕੈਂਪ ਵਿੱਚ ਅੱਗ ਲੱਗਣ ਦੇ ਬਾਵਜੂਦ ਵੀ ਇੱਕ ਵਾਰ ਫਿਰ ਅੰਗਰੇਜੀ ਫੌਜ ਦੇ ਹੱਲੇ ਨੂੰ ਨਕਾਰਾ ਕਰ ਦਿੱਤਾ। ਪਲਾਂ ਛਿਣਾਂ ਵਿੱਚ ਵੱਡੀ ਗਿਣਤੀ ਵਿੱਚ ਚਲਦੇ ਫਿਰਦੇ ਮਨੁੱਖੀ ਸਰੀਰ ਲਾਸ਼ਾਂ ਦੇ ਢੇਰ ਬਣ ਗਏ। ਲੜਾਈ ਚਾਰ ਵਜੇ ਸ਼ੁਰੂ ਤੇ ਹੋਈ ਹਨੇਰਾ ਹੋਣ ਤਕ ਚਲਦੀ ਰਹੀ।

ਇੱਕ ਵਿਸ਼ਾਲ ਇਲਾਕੇ ਵਿੱਚ ਲੜੀ ਗਈ ਇਸ ਜੰਗ ਬਾਰੇ 50ਵੀਂ ਅੰਗਰੇਜ ਰਜਮੈਂਟ ਦਾ ਲੈਫਟੀਨੈਂਟ ਬੈਲਰਜ਼ ਜੋ ਜੰਗ ਵਿੱਚ ਸ਼ਾਮਲ ਸੀ ਲਿਖਦਾ ਹੈ-" ਉਹ ਬੜੀ ਡਰਾਉਣੀ ਰਾਤ ਸੀ। ਪਿੰਡ ਦੇ ਇੱਕ ਪਾਸੇ ਇੱਕ ਕੈਂਪ ਸੜ ਰਿਹਾ ਸੀ। ਸੁਰੰਗਾਂ ਸਿੱਕੇ ਤੇ ਬਾਰੂਦ ਨਾਲ ਭਰੀਆਂ ਗੱਡੀਆਂ ਫਟ ਰਹੀਆਂ ਸਨ। ਜਿਹੜੇ ਸਿਪਾਹੀ ਅੱਗਾਂ ਬਾਲਦੇ ਉਹਨਾਂ ਨੂੰ ਬੁਝਾ ਦੇਣ ਲਈ ਉੱਚੀ ਉੱਚੀ ਹੁਕਮ ਸੁਣੀਂਦੇ। ਸਿੱਖਾਂ ਨੂੰ ਨੇੜੇ ਆਉਣ ਤੋਂ ਰੋਕਣ ਲਈ ਗੋਲੀਆਂ ਦੀ ਵਾਛੜ ਕੀਤੀ ਜਾ ਰਹੀ ਸੀ। ਵੱਡੀਆਂ ਤੋਪਾਂ ਦੀ ਗਰਜ ਅਤੇ ਠਾਹ ਠਾਹ ਲਗਾਤਾਰ ਸੁਣਾਈ ਦੇ ਰਹੀ ਸੀ। ਗੋਲੇ ਲਗਾਤਾਰ ਸ਼ੂਕ ਰਹੇ ਸਨ। ਬਿਗਲ ਵੱਜ ਰਹੇ ਸਨ, ਢੋਲ ਸੁਣੀਂਦੇ ਸਨ ਤੇ ਦੁਸ਼ਮਣ ਜੈਕਾਰੇ ਛੱਡ ਰਹੇ ਸਨ। ਡ੍ਰੇਹ, ਥਕਾਵਟ ਅਤੇ ਸਰਦੀ ਦਾ ਕੋਈ ਅੰਤ ਨਹੀਂ ਸੀ। ਇਹ ਬੁੱਝਣਾ ਔਖਾ ਸੀ ਕਿ ਜੋ ਫੌਜ ਬਚੀ ਹੈ ਉਹ ਹਾਰੀ ਹੈ ਜਾਂ ਜਿੱਤੀ ਇਹ ਸਾਰੀਆਂ ਗੱਲਾਂ ਰਾਤ ਨੂੰ ਬੜਾ ਖੌਫਨਾਕ ਬਣਾ ਰਹੀਆਂ ਸਨ।" ਫਿਰੋਜਸ਼ਾਹ ਦੀ ਇਸ ਲੜਾਈ ਵਿੱਚ ਲੜਨ ਵਾਲਾ ਇੱਕ ਹੋਰ ਅੰਗਰੇਜ ਅਫਸਰ ਰਾਬਰਟ ਕਸਟ ਲਿਖਦਾ ਹੈ, "ਅੰਗਰੇਜਾਂ ਵੱਲੋਂ ਫੱਟੜਾਂ ਨੂੰ ਬਚਾਣ ਲਈ ਬਿਨਾਂ ਸ਼ਰਤ ਹਥਿਆਰ ਸੁੱਟ ਦੇਣ ਦੀਆਂ ਤਿਆਰੀਆਂ ਕਰ ਲਈਆਂ ਗਈਆਂ ਸਨ।"

ਇਸ ਲੜਾਈ ਵਿੱਚ ਸ਼ਾਮਲ ਇੱਕ ਹੋਰ ਅੰਗਰੇਜ ਅਫਸਰ ਸਰ ਹੋਪ ਗਰਾਂਟ ਨੇ ਲਿਖਿਆ ਹੈ "ਸੱਚਮੁੱਚ ਹੀ ਉਹ ਰਾਤ ਬੜੀ ਉਦਾਸ ਤੇ ਕੁਸ਼ਗਣੀ ਰਾਤ ਸੀ। ਹਿੰਦੁਸਤਾਨ ਦੇ

ਇਤਿਹਾਸ ਵਿੱਚ ਸਾਡੀਆਂ ਜੰਗਾਂ ਦੇ ਇਤਿਹਾਸ ਵਿੱਚ ਇਸ ਤੋਂ ਪਹਿਲਾਂ ਕਦੀ ਅੰਗਰੇਜ਼ੀ ਫੌਜ ਦੀ ਐਨੇ ਵੱਡੇ ਪੈਮਾਨੇ ਤੇ ਇਹੋ ਜਿਹੀ ਹਾਰ, ਜਿਸ ਦਾ ਅਰਥ ਬੀ ਨਾਸ ਹੋਣਾ ਹੋਵੇ, ਦੇ ਨੇੜੇ ਕਦੇ ਨਹੀਂ ਸੀ ਅੱਪੜੀ। ਸਿੱਖਾਂ ਨੇ ਦੁਬਾਰਾ ਆਪਣੇ ਸਾਰੇ ਮੋਰਚੇ ਖੋਹ ਲਏ ਸਨ। ਹੰਭੀਆਂ ਹੋਈਆਂ ਤੇ ਆਹੂ ਲੱਥੀਆਂ ਸਾਡੀਆਂ ਡਵੀਜਨਾਂ ਇੱਕ ਵੱਡੇ ਰਕਬੇ ਵਿੱਚ ਬਿਨਾਂ ਆਪਸੀ ਤਾਲ ਮੇਲ ਦੇ ਪਈਆਂ ਸਨ।"

ਲਾਰਡ ਹਾਰਡਿੰਗ ਨੇ ਉਹ ਤਲਵਾਰ, ਜੋ ਯੂਰਪ ਵਿੱਚ ਨਿਪੋਲੀਅਨ ਖਿਲਾਫ ਜੰਗ ਲੜਦਿਆਂ ਉਸ ਨੂੰ ਇਨਾਮ ਵਜੋਂ ਹਾਸਲ ਹੋਈ ਸੀ ਆਪਣੇ ਪੁੱਤਰ ਚਾਰਲਸ ਹਾਰਡਿੰਗ ਨੂੰ ਦੇ ਕੇ ਵਾਪਸ ਮੁੱਦਕੀ ਭੇਜ ਦਿੱਤਾ ਨਾਲ ਇਹ ਹਦਾਇਤ ਕੀਤੀ ਸਾਡਾ ਇੱਥੋਂ ਜਿੱਤ ਕੇ ਨਿਕਲਣਾ ਹੁਣ ਲਗਭਗ ਅਸੰਭਵ ਹੈ। ਜੇਕਰ ਹਾਰ ਹੋ ਗਈ ਤਾਂ ਉਸ ਦੇ ਸਾਰੇ ਨਿੱਜੀ ਕਾਗਜ਼ ਸਾੜ ਦਿੱਤੇ ਜਾਣ। ਅੰਗਰੇਜ਼ਾਂ ਦਾ ਗੋਲਾ ਬਾਰੂਦ ਖਤਮ ਹੋ ਗਿਆ ਸੀ। ਹਰ ਪਾਸੇ ਨਿਰਾਸ਼ਤਾ ਦਾ ਆਲਮ ਸੀ। ਅੰਗਰੇਜ਼ ਜਰਨੈਲਾਂ ਨੇ ਆਪ ਮੰਨਿਆ ਕਿ ਸਿੱਖ ਹੈਰਾਨੀਜਨਕ ਵੀਰਤਾ ਨਾਲ ਲੜੇ। ਧਰਤੀ 'ਤੇ ਦੂਰ ਤਕ ਰੱਤ ਹੀ ਰੱਤ ਹੋ ਗਈ। ਜੰਗ ਵਿੱਚ ਫੱਟੜ ਦੋਹਾਂ ਪਾਸਿਆਂ ਦੇ ਸਿਪਾਹੀ ਕਰਾਹਉਂਦੇ ਬਾਲਾਂ ਵਾਂਗ ਰੋਂਦੇ ਜੰਗੀ ਮੈਦਾਨ ਤੋਂ ਬਾਹਰ ਦੇ ਰੁੱਖਾਂ ਦੀ ਓਟ ਲੈਂਦੇ। ਲਾਸ਼ਾਂ ਦੇ ਉੱਤੋਂ ਦੀ ਰਿੜ ਰਿੜ ਕੇ ਬਚਦੇ ਬਚਾਉਂਦੇ ਪਾਣੀ ਪਾਣੀ ਦੀ ਦੁਹਾਈ ਦਿੰਦੇ। ਹਿੰਦੁਸਤਾਨ ਦਾ ਗਵਰਨਰ ਜਨਰਲ ਲਾਰਡ ਹਾਰਡਿੰਗ ਪੰਜਾਬ ਦੇ ਜਾਇਆਂ ਅੱਗੇ ਗੋਡੇ ਟੇਕਣ ਲਈ ਤਿਆਰ ਹੋ ਗਿਆ। ਮੇਵਾ ਸਿੰਘ, ਮਾਖੇ ਖਾਂ, ਮਜਹਰ ਅਲੀ, ਸ਼ਮਸ਼ੇਰ ਸਿੰਘ, ਰਤਨ ਸਿੰਘ, ਦਲ ਸਿੰਘ ਆਦਿ ਕੁਝ ਨਾਮ ਹਨ ਜੋ ਸਿੱਖ ਫੌਜ ਵੱਲੋਂ ਬੜੀ ਬਹਾਦਰੀ ਨਾਲ ਲੜੇ। ਪੰਜਾਬ ਦੇ ਮਹਾਨ ਲੋਕ ਜਿਹਨਾਂ ਵਿੱਚ ਹਿੰਦੂ, ਮੁਸਲਮਾਨ ਅਤੇ ਸਿੱਖ ਲਗਭਗ ਸਾਰੀਆਂ ਕੌਮਾਂ ਦੇ ਲੋਕ ਸਨ ਇੰਨੀ ਬਹਾਦਰੀ ਨਾਲ ਲੜੇ ਕਿ ਇਹਨਾਂ ਯੋਧਿਆਂ ਨੇ ਅੰਗਰੇਜ਼ੀ ਫੌਜ ਨੂੰ ਭੈਭੀਤ ਕਰ ਦਿੱਤਾ। ਕਾਲੀ ਹਨੇਰੀ ਠੰਡੀ ਰਾਤ ਵਿੱਚ ਪੰਜਾਬੀ ਸੂਰਮੇ ਜੈਕਾਰੇ ਛੱਡ ਰਹੇ ਸਨ। ਉਹ ਜਾਣਦੇ ਸਨ ਕਿ ਉਹ ਆਪਣੀ ਸਰ ਜ਼ਮੀ ਅਤੇ ਆਪਣੀ ਗੈਰਤ ਲਈ ਲੜ ਰਹੇ ਹਨ। ਦਰਿਆਉਂ ਪਾਰ ਲੰਘ ਕੇ ਉਹਨਾਂ ਨੇ ਅੰਗਰੇਜ਼ੀ ਹਕੂਮਤ ਦੀ ਹੈਂਕੜ ਭੰਨ ਦਿੱਤੀ ਸੀ। ਕੈਪਟਨ ਕੂਮਿੰਗ ਲਿਖਦਾ ਹੈ "ਸਾਡੇ ਚੋਂ ਕੋਈ ਵਿਰਲੇ ਹੀ ਹੋਣਗੇ ਜਿਹਨਾਂ ਨੂੰ ਇਹ ਵਿਸ਼ਵਾਸ਼ ਨਾ ਹੋਵੇ ਕਿ ਇਹ ਰਣਭੂਮੀ ਸਾਡੀ ਕਬਰ ਨਹੀਂ ਬਣੇਗੀ।" ਵੱਡੀ ਗਿਣਤੀ ਵਿੱਚ ਮਾਰੀ ਗਈ ਗਈ ਅਤੇ ਫੱਟੜ ਹੋਈ ਅੰਗਰੇਜ਼ੀ ਫੌਜ ਤਰਾਹ ਤਰਾਹ ਕਰ ਰਹੀ ਸੀ। ਹੱਡ ਚੀਰਵੀ ਸਰਦੀ ਤੇ ਥਕਾਵਟ ਨਾਲ ਫੌਜ ਇੰਨੀ ਬੇਹਾਲ ਹੋ ਗਈ ਕਿ ਉਹ ਲੜਨਾ ਜਿਵੇਂ ਉਹਨਾਂ ਦੇ ਵੱਸੋਂ ਬਾਹਰੀ ਗੱਲ ਹੋ ਗਈ ਸੀ। ਇਹ ਉਹ ਸਮਾਂ ਸੀ ਜਦੋਂ ਪੰਜਾਬ ਦੇ ਸੂਰਬੀਰਾਂ ਨੇ ਹਿੰਦੁਸਤਾਨ ਦੀ ਕਿਸਮਤ ਲਿਖਣ ਲਈ ਆਪਣਾ ਲਹੂ ਡੋਹਲ ਕੇ ਸ਼ਿਆਹੀ ਤਿਆਰ ਕਰ ਲਈ ਸੀ ਬਸ ਲਿਖਿਆ ਜਾਣਾ ਹੀ ਬਾਕੀ ਸੀ। ਇਤਿਹਾਸ ਦੇ ਇਸ ਅਣਗੌਲੇ ਕਾਂਡ ਸਬੰਧੀ ਕਵੀ ਸ਼ਾਹ ਮੁਹੰਮਦ ਲਿਖਦਾ ਹੈ:-

ਫੇਰੂ ਸ਼ਹਿਰ ਦੇ ਹੇਠ ਜਾ ਖੇਤ ਰੁੱਧੇ,
ਤੋਪਾਂ ਚੱਲੀਆਂ ਨੀ ਵਾਂਗ ਤੋੜਿਆਂ ਦੇ।
ਸਿੰਘ ਸੂਰਮੇ ਆਣ ਮੈਦਾਨ ਲੱਥੇ,
ਗੰਜ ਲਾਹ ਸੁੱਟੇ ਉਹਨਾਂ ਗੋਰਿਆਂ ਦੇ।

ਅਗਲੇ ਦਿਨ 22 ਦਸੰਬਰ ਨੂੰ ਸੂਰਬੀਰ ਪੰਜਾਬੀਆਂ ਨੂੰ ਜਾਪਿਆ ਕਿ ਮੈਦਾਨ ਉਹਨਾਂ ਦੇ ਹੱਥ ਵਿੱਚ ਹੈ। ਉਹ ਜਨਰਲ ਹਿਊ ਗੱਫ ਅਤੇ ਲਾਰਡ ਹਾਰਡਿੰਗ ਨੂੰ ਘੇਰਨ ਲੈਣ ਲਈ ਬੇਤਾਬ ਹੋ ਰਹੇ ਸਨ। ਜਦੋਂ ਪੰਜਾਬ ਦੀ ਹੀ ਨਹੀਂ ਬਲਕਿ ਹਿੰਦੁਸਤਾਨ ਦੀ ਕਿਸਮਤ ਉਹ ਆਪਣੇ ਹੱਥਾਂ ਨਾਲ ਲਿਖ ਸਕਦੇ ਸਨ, ਪੈਦਲ ਅਤੇ ਘੋੜ ਸਵਾਰ ਜਵਾਨ ਹਮਲਾ ਕਰਨ ਲਈ ਅੱਗੇ ਵਧ ਰਹੇ ਸਨ, ਇੱਕ ਜੋਰਦਾਰ ਅਟੈਕ ਹੋਣ ਵਾਲਾ ਸੀ ਤਾਂ ਐਨ ਇਸੇ ਮੌਕੇ ਗਦਾਰ ਤੇਜਾ ਸਿੰਘ ਨੇ ਬਿਗਲਰਾਂ ਨੂੰ ਹੁਕਮ ਕੀਤਾ ਕਿ ਉਹ ਫੌਜ ਨੂੰ ਪਿਛਾਹ ਮੁੜਨ ਦਾ ਬਿਗਲ ਵਜਾਉਣ। ਬਿਗਲ ਵੱਜਿਆ, ਬਿਗਲ ਕਾਹਦਾ ਵੱਜਿਆ ਪੰਜਾਬ ਸਮੇਤ ਹਿੰਦੁਸਤਾਨ ਦੀ ਕਿਸਮਤ ਸੌਂ ਗਈ। ਇਹ ਕਾਲਾ ਵਕਤ ਸੀ ਜਦੋਂ ਦੇਸ਼ ਦੀ ਸਾਲਾਂ ਲੰਮੀ ਗੁਲਾਮੀ ਅਤੇ ਹਜਾਰਾਂ ਸੂਰਬੀਰਾਂ ਦੀ ਕੁਰਬਾਨੀ ਦਾ ਇੱਕ ਵਾਰ ਫਿਰ ਮੁੱਢ ਬੱਝ ਗਿਆ। ਇਸ ਨੂੰ ਉਹ ਸਮਾਂ ਵੀ ਕਿਹਾ ਜਾ ਸਕਦਾ ਹੈ ਜਿੱਥੋਂ ਵਿਸ਼ਾਲ ਭਾਰਤ ਦੇਸ਼ ਦੀ ਵੰਡ ਅਤੇ ਲੱਖਾਂ ਲੋਕਾਂ ਦੇ ਕਤਲੋਗਾਰਤ ਦੀ ਸ਼ੁਰੂਆਤ ਹੋਈ।

ਤਾਰੀਖ ਕੀ ਨਜਰੋਂ ਨੇ ਵੋਹ ਦੌਰ ਭੀ ਦੇਖਾ ਹੈ,
ਲਮਹੋਂ ਨੇ ਖਤਾ ਕੀ ਥੀ ਸਦੀਓਂ ਨੇ ਸਜਾ ਪਾਈ।

ਇਸ ਤਰ੍ਹਾਂ ਹਜਾਰਾਂ ਸੂਰਬੀਰਾਂ ਦੀ ਕੁਰਬਾਨੀ ਦਾ ਮੁੱਲ ਵੱਟ ਕੇ ਜੇਬਾਂ ਭਰਨ ਵਾਲੇ ਗਦਾਰ ਤੇਜਾ ਸਿੰਘ ਅਤੇ ਲਾਲ ਸਿੰਘ ਦੀ ਖੋਟੀ ਨਿਅਤ ਕਰਕੇ ਇਤਿਹਾਸ ਬਦਲਦਾ ਬਦਲਦਾ ਰਹਿ ਗਿਆ। ਵਾਪਸੀ ਦੇ ਬਿਗੁਲ ਤੋਂ ਹੈਰਾਨ ਸਿੱਖ ਫੌਜ ਨੇ ਸਤਲੁਜ ਵੱਲ ਚਾਲੇ ਪਾ ਦਿੱਤੇ ਤੇ ਹਾਰੇ ਹੋਏ ਅੰਗਰੇਜ ਜਿੱਤ ਦੀਆਂ ਚਾਂਗਰਾਂ ਮਾਰਨ ਲੱਗ ਪਏ। ਉਸ ਸਮੇਂ ਦਾ ਪੰਜਾਬ ਦਾ ਦਰਵੇਸ਼ ਕਵੀ ਸ਼ਾਹ ਮੁਹੰਮਦ ਖੂਨ ਦੇ ਅੱਥਰੂ ਰੋਇਆ ਉਸ ਲਿਖਿਆ ਸੀ

ਸ਼ਾਹ ਮੁਹੰਮਦਾ ਇੱਕ ਸਰਕਾਰ ਬਾਜੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।

ਉਹ ਜੰਗ ਜਿਸ ਨੂੰ ਅੰਗਰੇਜਾਂ ਨੇ battle of royal ਕਿਹਾ, ਦੋ ਕੌਮਾਂ ਦਰਮਿਆਨ ਲੜੀ ਜਾਣ ਵਾਲੀ ਜੰਗ ਦੀ ਅਹਿਮੀਅਤ ਦਿੱਤੀ। ਜੰਗ ਵਿੱਚ 694 ਅੰਗਰੇਜ 1000 ਪੰਜਾਬ ਦੇ ਲੋਕ ਮੌਤ ਦੀ ਭੇਂਟ ਚੜ੍ਹ ਗਏ। ਇਹ ਗਿਣਤੀ ਸਮੇਂ ਦੀ ਅੰਗਰੇਜੀ ਸਰਕਾਰ ਵੱਲੋਂ ਦਰਸਾਈ ਗਈ। ਪਰ ਇਹ ਗਿਣਤੀ ਸਹੀ ਨਹੀਂ ਹੈ ਦੋਹਾਂ ਧਿਰਾਂ ਵੱਲੋਂ ਜੰਗ ਵਿੱਚ ਸ਼ਹੀਦ ਹੋਏ ਲੋਕਾਂ ਦੀ ਗਿਣਤੀ ਇਸ ਤੋਂ ਕਿਤੇ ਜਿਆਦਾ ਹੋ ਸਕਦੀ ਹੈ ਪਰ ਸਹੀ ਤੱਥ ਉਜਾਗਰ ਕਰਨੇ ਅੰਗਰੇਜੀ ਸਰਕਾਰ ਦੇ ਪੱਖ ਵਿੱਚ ਨਹੀਂ ਸਨ। ਇਹ ਜਿੱਤੀ ਹੋਈ ਜੰਗ ਦੋ ਗਦਾਰਾਂ ਕਾਰਨ ਪੰਜਾਬ ਦੀ ਧਰਤੀ ਦੇ ਵਾਰਸ ਹਾਰ ਚੁੱਕੇ ਸਨ। ਖਿੰਡੀ ਪੁੰਡੀ ਫੌਜ ਨੇ ਸਤਲੁਜ ਵੱਲ ਦਾ ਰੁੱਖ ਕਰ ਲਿਆ। ਹੁਕਮ ਦੀ ਬੱਧੀ ਫੌਜ ਨੂੰ ਪਹਿਲੇ ਦਿਨ ਹੋਈ ਲੜਾਈ ਵਿੱਚ ਸ਼ਹੀਦ ਹੋਇਆਂ ਦੀਆਂ ਲਾਸ਼ਾਂ ਅਤੇ ਫੱਟੜ ਹੋਏ ਫੌਜੀਆਂ ਨੂੰ ਸੰਭਾਲਣ ਵੀ ਨਾ ਦਿੱਤਾ ਗਿਆ। ਦਾੜਾ ਭਾਈ ਕਾ ਪਿੰਡ ਦੇ ਕੁਝ ਖੇਤ ਹਨ ਜਿਹਨਾਂ ਨੂੰ ਅੱਜ ਵੀ ਲੋਕ 'ਸਿਰੀਆਂ ਵਾਲਾ ਖੇਤ' ਆਖਦੇ ਹਨ। ਕਿਹਾ ਜਾਂਦਾ ਹੈ ਕਿ ਇਹਨਾਂ ਖੇਤਾਂ ਵਿੱਚ ਵੱਢੇ ਪਏ ਮਨੁੱਖੀ ਸਿਰ ਜੋ ਵੱਡੀ ਗਿਣਤੀ ਵਿੱਚ ਸਨ ਕਈ ਦਿਨ ਰੁਲਦੇ ਰਹੇ। ਜਖਮੀ ਹੋਏ ਸਿੰਘ ਜਿਹਨਾਂ ਦੀਆਂ ਲੱਤਾਂ ਬਾਹਾਂ ਉੱਡ ਗਈਆਂ ਸਨ ਕਈ ਦਿਨ ਪਾਣੀ ਪਾਣੀ ਪੁਕਾਰਦੇ ਰਹੇ। ਇਸ ਧਰਤੀ ਤੇ ਵਾਪਰੀਆਂ ਦਰਦਨਾਕ ਦਿਲ ਕੰਬਾਊ ਘਟਨਾਵਾਂ ਦਾ ਅੰਦਾਜਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ (ਭਾਵੇਂ ਇਹ ਗੈਰਵਿਗਿਆਨਕ ਗੱਲ ਹੈ) ਲੋਕ ਕਹਿੰਦੇ ਹਨ ਕਿ ਕਦੇ ਕਦੇ ਇਹਨਾਂ ਇਲਾਕਿਆਂ ਚੋਂ ਅੱਜ ਵੀ ਪਾਣੀ ਪਾਣੀ ਦੀਆਂ ਅਵਾਜਾਂ ਆਉਂਦੀਆਂ ਹਨ। ਇਸ ਤੋਂ ਬਾਅਦ ਅੰਗਰੇਜਾਂ ਅਤੇ ਸਿੱਖਾਂ ਦੀਆਂ ਬੱਦੋਵਾਲ, ਆਲੀਵਾਲ, ਅਤੇ ਸਭਰਾਵਾਂ ਦੀਆਂ ਜੰਗਾਂ ਹੋਈਆਂ। 10 ਫਰਵਰੀ 1846 ਨੂੰ ਸਭਰਾਵਾਂ ਦੀ ਲੜਾਈ ਤੋਂ ਬਾਅਦ ਅੰਗਰੇਜਾਂ ਨੇ ਸਤਲੁਜ ਦਰਿਆ ਨੂੰ ਪਾਰ ਕਰ ਲਿਆ।

ਮੁੱਦਕੀ ਅਤੇ ਫਿਰੋਜਸ਼ਾਹ ਆਦਿ ਕੁਝ ਥਾਵਾਂ ਤੇ ਅੰਗਰੇਜ ਹਕੂਮਤ ਵੱਲੋਂ 1870 ਵਿੱਚ ਆਪਣੇ ਸਿਪਾਹੀਆਂ ਦੀ ਯਾਦ ਵਿੱਚ ਲਾਟਾਂ ਉਸਾਰੀਆਂ ਗਈਆਂ ਹਨ। ਮੁੱਦਕੀ ਨੇੜੇ ਅੰਗਰੇਜ ਸਿਪਾਹੀਆਂ ਦੀ ਯਾਦਗਾਰ 'ਤੇ ਸਾਡੀ ਭਾਰਤ ਸਰਕਾਰ ਵੱਲੋਂ ਇੱਕ ਚੌਕੀਦਾਰ ਵੀ ਨਿਯੁਕਤ ਕੀਤਾ ਹੋਇਆ ਹੈ। ਉਸ ਦੇ ਦੱਸਣ ਮੁਤਾਬਕ ਅੱਜ ਵੀ ਅੰਗਰੇਜ ਆਪਣੇ ਵੱਡੇ ਵਡੇਰਿਆਂ ਦੀਆਂ ਇਹਨਾਂ ਯਾਦਗਾਰਾਂ ਨੂੰ ਸਿਜਦਾ ਕਰਨ ਪੁਜਦੇ ਹਨ। ਦੂਜੇ ਪਾਸੇ ਉਹਨਾਂ ਗੁੰਮਨਾਮ ਪੰਜਾਬੀ ਯੋਧਿਆਂ ਜਿਹਨਾਂ ਨੇ ਦੇਸ਼ ਕੌਮ ਲਈ ਆਪਣੀਆਂ ਜਾਨਾਂ ਨਿਛਾਵਰ ਕਰ ਦਿੱਤੀਆਂ ਦੀ ਕੋਈ ਢੁੱਕਵੀਂ ਯਾਦਗਾਰ ਨਹੀਂ ਹੈ।

ਇਹਨਾਂ ਖੇਤਾਂ ਵਿੱਚ ਡੁੱਲ੍ਹੀ ਹੈ ਰੱਤ ਸਾਡੀ, ਇੱਥੇ ਕਿਵੇਂ ਨਾ ਸਾਵੀਆਂ ਹੋਣ ਫਸਲਾਂ।

ਅਫਸੋਸ ਇਹ ਹੈ ਕਿ ਇੱਥੇ ਸ਼ਹੀਦ ਹੋਣ ਵਾਲੇ ਸੂਰਬੀਰਾਂ ਚੋਂ ਕਿਸੇ ਇੱਕ ਦਾ ਵੀ ਨਾਮ ਸਥਾਨਕ ਲੋਕ ਨਹੀਂ ਜਾਣਦੇ। 1930 ਵਿੱਚ ਇੱਥੇ ਸ਼ਹੀਦ ਹੋਏ ਸਿੱਖ ਫੌਜੀਆਂ ਦੀ ਯਾਦ ਵਿੱਚ ਇੱਕ ਗੁਰਦਵਾਰਾ ਸ਼ਹੀਦਗੰਜ ਸਾਹਿਬ ਬਣਾਇਆ ਗਿਆ ਅਤੇ ਇਸ ਜੰਗੀ ਸਾਜੋ ਸਾਮਾਨ ਨੂੰ ਸੰਭਾਲਣ ਲਈ ਪਿੰਡ ਘੱਲ ਖੁਰਦ ਵਿਖੇ ਇੱਕ ਇੱਕ ਮਿਊਜੀਅਮ ਜਿਸ ਦਾ ਉਧਘਾਟਨ ਸੰਜੇ ਗਾਂਧੀ ਨੇ ਆਪਣੇ ਸਮੇਂ ਵਿੱਚ ਕੀਤਾ ਸੀ ਬਣਾਇਆ ਗਿਆ ਹੈ। ਇੱਥੇ ਜੰਗ ਨਾਲ ਸਬੰਧਤ ਕੁਝ ਗਿਣਤੀ ਦੀਆਂ ਤਸਵੀਰਾਂ, ਪਿਸਤੌਲ, ਬੰਦੂਕਾਂ, ਤਲਵਾਰਾਂ, ਨਿੱਕੀਆਂ ਵੱਡੀਆਂ ਕੁਝ ਤੋਪਾਂ ਪਈਆਂ ਹਨ। ਹਰ ਸ਼ੈਅ ਦੀ ਹਾਲਤ ਖਸਤਾ ਹੈ। ਮਿਊਜੀਅਮ ਦੀ ਬਿਲਡਿੰਗ ਫਰਸ਼ ਤੋਂ ਲੈ ਕੇ ਛੱਤਾਂ ਤਕ ਮੁਰੰਮਤ ਨੂੰ ਤਰਸਦੀ ਪਰਤੀਤ ਹੁੰਦੀ ਹੈ। ਮਿਊਜੀਅਮ ਦੇ ਸਟਾਫ ਨਾਲ ਗੱਲ ਕੀਤਿਆਂ ਪਤਾ ਲੱਗਾ ਕਿ ਘੱਟ ਹੀ ਲੋਕ ਹਨ ਜੋ ਮਿਊਜੀਅਮ ਦੇਖਣ ਆਉਂਦੇ ਹਨ। ਸ਼ਾਇਦ ਸਾਡੀ ਮਨੋਬਿਰਤੀ ਹੀ ਅਜਿਹੀ ਹੈ ਕਿ ਆਪਣੇ ਮਹਾਨ ਵਿਰਸੇ ਚੋਂ ਕੁਝ ਸਿੱਖਣਾ ਸਾਡੇ ਵੱਸ ਦੀ ਗੱਲ ਨਹੀਂ।

---- 0 ----

*98550-51099*

# ਗੌਰਵ ਭਰਪੂਰ ਹੈ ਦਾਸਤਾਨ-ਏ-ਦਸਤਾਰ

*ਕਵੀਸ਼ਰ ਸਵਰਨ ਸਿੰਘ ਭੌਰ*

ਦਸਤਾਰ ਦੀ ਦਾਸਤਾਨ ਬਹੁਤ ਪੁਰਾਣੀ ਹੈ ਪੱਗ ਸ਼ਬਦ ਸੰਸਕ੍ਰਿਤ ਦੇ ਸ਼ਬਦ ਪਕ ਤੇ ਨਿਕਲਿਆ ਲੱਗਦਾ ਹੈ ਪਕ ਸ਼ਬਦ ਵਾਲਾ ਦੇ ਚਿੱਟੇ ਹੋਣ ਅਤੇ ਸਿਆਣੀ ਉਮਰ ਲਈ ਵਰਤਿਆ ਜਾਂਦਾ ਹੈ, ਈਸਾਈ ਧਰਮ ਦੀ ਧਾਰਮਿਕ ਪੁਸਤਕ ਬਾਈਬਲ ਵਿੱਚ ਪੱਗ ਬੰਨ੍ਹਣ ਦਾ ਜ਼ਿਕਰ ਅਨੇਕ ਵਾਰ ਆਉਂਦਾ ਹੈ। ਜਿਸ ਤੋਂ ਸਿੱਧ ਹੁੰਦਾ ਹੈ ਕਿ ਈਸਾ ਮਸੀਹ ਤੋਂ 8000 ਸਾਲ ਪਹਿਲਾ ਤੋਂ ਯਹੂਦੀ ਤੇ ਇਸਰਾਈਲੀ ਲੋਕ ਪੱਗਾਂ ਬੜੇ ਸ਼ੌਕ ਨਾਲ ਸਜਾਉਂਦੇ ਸਨ ਇਹ ਇਕ ਰੀਝਾਂ ਭਰੇ ਹੁਨਰ ਦੀ ਨਿਸ਼ਾਨੀ ਹੈ ਮਿਸਰ ਵਿੱਚ ਇਹ ਰਿਵਾਜ ਆਮ ਪ੍ਰਚੱਲਤ ਹੈ ਜਿਸ ਦਾ ਜਿਕਰ ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਆਉਂਦਾ ਹੈ।

*ਠੰਗੇ ਖੂਹਹੁ ਨ੍ਹਾਇਕੇ ਪੱਗ ਵਿਸਾਰਿ ਆਇਆ ਸਿਰਿ ਨੰਗੇ*
*ਘਰ ਵਿੱਚ ਰੰਨਾ ਕਮਲੀਆਂ ਧੁਸੀ ਲੀਤੀ ਦੇਖ ਕੁਢੰਗੈ॥*

ਵਾਰ 32-192

ਜਿਸ ਵਿਅਕਤੀ ਦੇ ਮੰਨ ਵਿੱਚ ਦੇਸ ਕੌਮ ਦੀ ਸੇਵਾ ਦਾ ਪ੍ਰੇਮ ਪੈਦਾ ਹੋ ਜਾਂਦਾ ਹੈ ਉਹ ਸੇਵਾ ਅਤੇ ਸਿਮਰਨ ਨਾਲ ਰੰਗਿਆ ਜਾਂਦਾ ਹੈ ਉਸ ਨੂੰ ਹੀ ਦਸਤਾਰ ਰੂਪੀ ਸਿਰੋਪਾਉ ਦੀ ਦਾਤ ਪ੍ਰਾਪਤ ਹੁੰਦੀ ਹੈ ਜੋ ਮਨੁੱਖ ਨਾਲ ਵਿਹੁਣ ਹਨ ਉਹ ਇਹ ਦਸਤਾਰ ਰੂਪੀ ਸਿਰੋਪਾਉ ਦੀ ਦਾਤ ਤੋਂ ਵਾਂਝੇ ਰਹਿ ਜਾਂਦੇ ਹਨ ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ।

*ਕਾਇਆ ਕਿਰਦਾਰ ਅਉਰਤ ਯਕੀਨਾ,*
*ਰੰਗ ਤਮਾਸ਼ੇ ਮਾਣਿ ਹਕੀਨਾ*
*ਨਾਪਾਕ ਪਾਕੁ ਕਰਿ ਹਦੂਰ ਹਦੀਸਾ,*
*ਸਾਬਤ ਸੂਰਤਿ ਦਸਤਾਰ ਸਿਰਾ।*

*(ਅੰਗ 1087)*

ਦਵਾਪਰ ਜੁਗ ਵਿੱਚ ਜਦੋਂ ਕਿਸੇ ਨੂੰ ਕਤਲ ਕਰਨ ਦੀ ਸਜ਼ਾ ਦਿੱਤੀ ਜਾਂਦੀ ਸੀ ਤੇ ਉਸ ਨੂੰ ਮੌਤ ਦੀ ਬਜਾਏ ਉਸ ਦੇ ਕੇਸ ਕਤਲ ਕਰ ਦਿੱਤੇ ਜਾਂਦੇ ਸੀ ਇਹਦੇ ਪ੍ਰਮਾਣ ਭੀ ਮਿਲਦੇ ਹਨ ਰੁਕਮਣੀ ਦੇ ਭਰਾ ਰੁਕਮਣ ਨੇ ਕੋਈ ਵੱਡੀ ਗਲਤੀ ਦੇ ਦੋਸ਼ ਵਿੱਚ ਉਸ ਨੂੰ ਮੌਤ ਦੀ ਸਜ਼ਾ ਦੇਣੀ ਸੀ ਰੁਲਮਣੀ ਨੇ ਬਿਨੇ ਕਾਰਨ ਉਸ ਦੇ ਭਰਾ ਰੁਕਮਣ ਦਾ ਸਿਰ ਕਟਣ ਦੀ ਥਾਂ ਸ਼੍ਰੀ ਕ੍ਰਿਸਨ ਨੇ ਉਸ ਦੇ ਕੇਸ ਕੱਟ ਦਿੱਤੇ ਸਨ ਕੇਸਾਂ ਦੀ ਸੰਭਾਲ ਵਾਸਤੇ ਸਿਰ ਤੇ ਦਸਤਾਰ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਕੇਸਾਂ ਦਾ ਸਤਿਕਾਰ ਕਰਦਿਆਂ ਸਿਰ ਤੇ ਦਸਤਾਰ ਸਜਾਉਂਦੇ ਸਨ ਕਵੀ ਸੰਤੋਖ ਸਿੰਘ ਨਾਨਕ ਪ੍ਰਕਾਸ਼ ਵਿੱਚ ਜ਼ਿਕਰ ਕਰਦੇ ਹਨ।

*ਜਲ ਲੋਚਨ ਕੰਜ ਬਿਸਾਲ ਭਲੇ ਸਿਰ ਪੈ ਉਸ ਨੀ ਕਹਿ ਨੀਕ ਬਨ੍ਹਾਈ*
*ਚਟਸਾਰ ਜਹਾਂ ਅਤਿ ਚਾਰੂ ਬਨੀ ਬਹੁ ਬਾਰਿਕ ਬਾਰਿਹ ਬਾਰ ਅਲਾਈ*

ਜਦੋਂ ਪਿਤਾ ਮਹਿਤਾ ਕਾਲੂ ਜੀ ਗੁਰੂ ਨਾਨਕ ਨੂੰ ਪਾਂਧੇ ਪਾਸ ਚਟਸਾਲ ਵਿੱਚ ਲੈ ਕੇ ਗਏ ਉਸ ਸਮੇਂ ਬਾਲ ਨਾਨਕ ਦੇ ਵ ਜੀ ਸਿਰ ਉਪਰ ਸੁੰਦਰ ਦਸਤਾਰ ਸਜਾਈ ਹੋਈ ਸੀ ਜਦੋਂ ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਤੋਂ ਉਦਾਸੀਆਂ ਦੀ ਪ੍ਰਥਾ ਸ਼ੁਰੂ ਕੀਤੀ ਸੀ ਉਸ ਵੇਲੇ ਆਪਣੇ ਸਾਥੀ ਭਾਈ ਮਰਦਾਨੇ ਨੂੰ ਸਿੱਖਿਆ ਦਿੱਤੀ ਸੀ ਅਤੇ ਅੱਜ ਤੋਂ ਬਾਹਦ ਕੇਸ ਨਹੀਂ ਕਟਨੇ ਤੇ ਕੇਸਾਂ ਨੂੰ ਪੱਗ ਨਾਲ ਢੱਕ ਕੇ ਰਖਣਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੂਹਰੀ ਦਸਤਾਰ ਸਜਾਈ ਜਿਸ ਨੂੰ ਉਸ ਵੇਲੇ ਦੇ ਸਮਕਾਲੀ ਢਾਡੀ ਅਬਦੁਲੇ ਤੇ ਨਥਮਲ ਗੁਰੂ ਦਰਬਾਰ ਵਿੱਚ ਇਨ੍ਹਾਂ ਸਲਾਹਿਆ ਸੀ ਜਿਸ ਦਾ ਵੇਰਵਾ ਇਸ ਤਰ੍ਹਾਂ ਹੈ।

*ਦੋ ਤਲਵਾਰੀ ਬੱਧੀਆ*
*ਇਕ ਮੀਰੀ ਦੀ ਇਕ ਪੀਰਿ ਦੀ*
*ਇਕ ਅਜਮਤ ਦੀ ਇਕ ਰਾਜ ਦੀ*
*ਇਕ ਰਾਖੀ ਕਰੇ ਵਜ਼ੀਰ ਦੀ*
*ਪੱਗ ਤੇਰੀ ਕੀ ਜਾਹਗੀਰ ਦੀ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਸਮੇਂ ਸੰਮਤ 1756 ਬਿ: ਨੂੰ ਦਸਤਾਰ ਦੇ ਬੰਧੇਜ ਨੂੰ ਸੋਧ ਸਵਾਰ ਕੇ ਗੁਰਮੁਖੀ ਦਸਤਾਰੇ ਨਾਮ ਨਾਲ ਵੱਡਿਆਇਆ ਦਸਤਾਰ ਸਿੰਘ ਪੰਥ ਦਾ ਲਾਜ਼ਮੀ ਅੰਗ ਬਣ ਗਈ ਹੁਕਮ ਦਿੱਤਾ ਜੋ ਸਿੱਖ ਦਸਤਾਰ ਹੀਨ ਅਥਵਾ ਨੰਗੇ ਸਿਰ ਰਹੇ ਸੋ ਤਨਖਾਹੀਆ ਰਹਿਤ ਨਾਮਿਆ ਦੇ ਕਾਰਨ ਸਿੰਘਾਂ ਦੀਆਂ ਸਿੰਘਣੀਆਂ ਵੀ ਦਸਤਾਰ ਦੀਆਂ ਧਾਰਨੀ ਹਨ ਦਸਤਾਰ ਸਰਦਾਰੀ ਦਾ ਪ੍ਰਤੀਕਸੀ ਟੋਪੀ ਗੁਲਾਮੀ ਦੀ ਨਿਸ਼ਾਨੀ ਸੀ ਇਸਲਾਮ ਧਰਮ ਵਿੱਚ ਪੱਗ ਨੂੰ ਹੋਰ ਵੀ ਉਚੇਰਾ ਮੁਕਾਮ

ਹਾਸਲ ਹੈ ਪੈਗੰਬਰ ਮੁਹੰਮਦ ਸਾਹਿਬ ਆਪ ਪੱਗ ਬੰਨਦੇ ਸਨ ਤੇ ਪੱਗ ਦਾ ਸਤਿਕਾਰ ਕਰਦੇ ਸਨ ਪੱਗ ਦਾ ਦਰਜਾ ਸਿਰਮੌਰ ਹੈ ਘਰ ਦਾ ਬਜ਼ੁਰਗ ਬਚਿਆਂ ਨੂੰ ਆਪਣੇ ਅਮੀਰ ਵਿਰਸੇ ਦੀ ਸਾਂਭ ਸੰਭਾਲ ਬਾਰੇ ਕਹਿੰਦਾ ਹੈ ਮੇਰੀ ਪੱਗ ਦੀ ਲਾਜ ਰੱਖੀ ਮੇਰੀ ਪੱਗ ਨਾ ਰੋਲੀ ਮੇਰੀ ਪੱਗ ਲਹਿਣ ਦਾ ਦਈ ਕਵੀ ਦੀ ਦਲੀਲ ਹੈ।

*ਪੱਗ ਉਚੀ ਉਸ ਦੀ ਹੈ ਜਿਸ ਦਾ ਨੇਕ ਪੁੱਤਰ ਘਰ ਨਾਰੀ*
*ਦਸਤਾਰ ਤੇ ਕੇਸਾ ਨਾ ਵਿਰਸੇ ਵਿੱਚ ਮਿਲੀ ਸਰਦਾਰੀ*
*(ਭੌਰ ਕਵੀਸ਼ਰ)*

ਅੱਜ ਜਦੋਂ ਕਿਸੇ ਹਿੰਦੂ ਪਰਵਾਰ ਵਿੱਚ ਵਿਆਹ ਹੁੰਦਾ ਹੈ ਤਾਂ ਲਾੜੇ ਦੇ ਸਿਰ ਪੱਗ ਜ਼ਰੂਰ ਸਜਾਈ ਜਾਂਦੀ ਹੈ ਕਿਉਂ ਕਿ ਪੱਗ ਤੋਂ ਬਗੈਰ ਸਿਹਰਾ ਬੰਦੀ ਨਹੀਂ ਹੋ ਸਕਦੀ ਹਰ ਧਰਮ ਵਿੱਚ ਘਰ ਦਾ ਵਡੇਰਾ ਪਰਲੋਕ ਸੁਧਾਰ ਜਾਵੇ ਤੇ ਉਸ ਦੇ ਵੱਡੇ ਪੁੱਤਰ ਨੂੰ ਰਿਸ਼ਤੇ ਦਾਰਾ ਵਲੋਂ ਪੱਗ ਭੇਟਾ ਕੀਤੀ ਜਾਂਦੀ ਹੈ ਜੇ ਕੋਈ ਰਿਸ਼ਤੇਦਾਰ ਪੱਗ ਨਾ ਲਿਆਵੇ ਤਾਂ ਰਿਸ਼ਤੇਦਾਰ ਮੂੰਹ ਜੋੜ ਕੇ ਗੱਲਾਂ ਕਰਦੇ ਨੇ......।

ਇਨ੍ਹਾਂ ਨੂੰ ਸਮਾਜ ਨਹੀਂ ਗਲਾ ਕਰਦੀ ਰਿਸ਼ਤੇਦਾਰੀ, ਦਸਤਾਰ ਤੇ ਕੇਸਾਂ ਨਾ ਵਿਰਸੇ ਵਿੱਚ ਮਿਲੀ ਸਰਦਾਰੀ ਸਿੱਖ ਜੱਥੇ ਬੰਦੀਆਂ ਵਿੱਚ ਮੌਜੂਦਾ ਜੱਥੇਦਾਰ ਚੜ੍ਹਾਈ ਕਰ ਜਾਵੇ ਉਸ ਦੀ ਥਾਂ ਮੁੱਖੀ ਜੱਥੇਦਾਰ ਥਾਪਣ ਵਾਸਤੇ ਹੋਰ ਸੰਪਰਦਾਵਾ ਇਕੱਠੀਆ ਹੋਕੇ ਨਵੇਂ ਮੁੱਖੀ ਨੂੰ ਦਸਤਾਰ ਭੇਟ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਡੇਰਾ ਜਾਂ ਉਸ ਟਕਸਾਲ ਦਾ ਮੁੱਖੀ ਬਨਾਇਆ ਜਾਂਦਾ ਹੈ ਤੇ ਅਰਦਾਸ ਕਰਕੇ ਜ਼ਿੰਮੇਵਾਰੀ ਉਸ ਨੂੰ ਦਿੱਤੀ ਜਾਂਦੀ ਹੈ ਸਿੱਖ ਧਰਮ ਵਿੱਚ ਜਦੋਂ ਬੱਚਾ ਕੇਸਾਂ ਦੀ ਸਾਂਭ ਸੰਭਾਲ ਕਰਨ ਜੋਗਾ ਹੋ ਜਾਵੇ ਤੇ ਉਸ ਦੇ ਕੇਸਾਂ ਦੀ ਰਖਿਆ ਵਾਸਤੇ ਦਸਤਾਰ ਬੰਦੀ ਕੀਤੀ ਜਾਂਦੀ ਹੈ ਉਸ ਵੇਲੇ ਇਕ ਅਲੌਕਿਕ ਨਜ਼ਾਰਾ ਘਰ ਵਿੱਚ ਹੁੰਦਾ ਹੈ ਰਿਸ਼ਤੇਦਾਰ ਭਾਈਚਾਰਾ ਖੁਸ਼ੀ ਮਨਾਉਂਦਾ ਹੈ, ਬੱਚੇ ਨੂੰ ਸਿੱਖੀ ਸਰੂਪ ਦੇ ਨਿਯਮਾਂ ਤੋਂ ਜਾਣੂ ਕਰਵਾਇਆ ਜਾਂਦਾ ਹੈ।

ਦੂਜੇ ਵਿਸ਼ਵ ਯੁੱਧ ਵਿੱਚ ਸਿੱਖ ਫੌਜੀਆਂ ਨੂੰ ਅੰਗਰੇ ਜਾਂ ਨਾਲ ਦੋ ਹੱਥ ਕਰਨੇ ਪਏ ਅੰਗਰੇਜਾਂ ਨੇ ਹੁਕਮ ਕੀਤਾ ਸਿੱਖ ਫੌਜੀ ਜੰਗੇ-ਏ-ਮੈਦਾਨ ਵਿੱਚ ਦਸਤਾਰ ਦੀ ਥਾਂ ਹੈਲਮਟ ਪਾਉਣ ਦੀ ਹਦਾਇਤ ਕੀਤੀ ਸਿੱਖ ਫੌਜੀਆਂ ਅੰਗੇਰਜਾਂ ਦੀ ਇਹ ਹਦਾਇਤ ਨੂੰ ਠੁਕਰਾ ਦਿੱਤਾ ਅੰਗਰੇਜ ਅਧਿਕਾਰੀਆਂ ਨੇ ਕਿਹਾ ਜੇ ਸਿੱਖ ਫੌਜੀਆਂ ਦਾ ਕੋਈ ਨੁਕਸਾਨ ਹੋਇਆ ਸਰਕਾਰ ਉਸ ਨੂੰ ਪੂਰਾ ਕਰਨ ਦੇ ਅਸਮਰੱਥ ਹੋਵੇਗੀ। ਸਿੱਖ ਫੌਜੀਆਂ ਸਰਬ ਸੰਮਤੀ ਨਾਲ ਸਰਕਾਰ ਨੂੰ ਲਿਖਤੀ ਰੂਪ ਵਿੱਚ ਲਿਖ ਦਿਤਾ ਭਾਵ ਕਿਸੇ ਸਿੱਖ ਫੌਜੀ ਦੇ ਸਿਰ ਵਿੱਚ ਗੋਲੀ ਵੱਜ ਕੇ ਸ਼ਹੀਦ ਹੋ ਜਾਵੇ ਉਹ ਫੌਜੀ ਨੁਸਾਨ ਪੂਰਤੀ ਜਾਂ ਪੈਨਸ਼ਨ ਦੇ ਅਧਿਕਾਰੀ ਨਹੀਂ ਹੋਣਗੇ ਪਰ ਦਸਤਾਰ ਨੂੰ ਸੀਸ ਤੋਂ ਵੱਖ ਨਹੀਂ ਹੋਣ ਦੇਣਗੇ ਗੁਰੂ ਦੀ ਰੱਖੀ ਦਾਤ ਬਾਦਸ਼ਾਹਤ ਹੈ ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ।

*ਹਉ ਗੋਸਾਈ ਦਾ ਪਹਿਲਵਾਨੜਾ।*
*ਮੈ ਗੁਰਮਿਲ ਉਚ ਦੁਮਾਲੜਾ ॥*

ਅੰਗ 78

ਭਾਰਤ ਤੇ ਜਦੋਂ ਵੀ ਧਾੜਵੀ ਚੜ੍ਹਕੇ ਆਇਆ ਉਸ ਦੀ ਪੱਗ ਦੀ ਨਿਸ਼ਾਨੀ ਸੀ ਹੀਰੇ ਮੋਤੀ ਨਾਲ ਜੱੜੇ ਹੁੰਦੇ ਸੀ ਉਹ ਭਾਰਤ ਦੇ ਲੋਕਾਂ ਨੂੰ ਗੁਲਾਮ ਕਰਕੇ ਉਨ੍ਹਾਂ ਦੇ ਕੇਸ ਅਤੇ ਦਾਹੜੀ ਕਤਲ ਕਰ ਦੇਂਦੇ ਤਾਂ ਕੇ ਉਨ੍ਹਾਂ ਨੂੰ ਗੁਲਾਮ ਸਮਜਿਆ ਜਾਂਦਾ ਸੀ ਮੁਰਝਤ ਹੋਈ ਕੌਮ ਨੂੰ ਗੁਰੂ ਗੋਬਿੰਦ ਸਿੰਘ ਜੀ ਖੰਡੇ ਦੀ ਪੋਹਲ ਦੇ ਕੇ ਸਿੰਘਾਂ ਨੂੰ ਕੰਘਾ, ਕੇਸ, ਕੜਾ, ਕਛਹਿਰਾ, ਕਿਰਪਾਨ, ਪਹਿਨਣ ਦਾ ਹੁਕਮ ਦਿੱਤਾ ਪੱਗ ਨੂੰ ਹਰ ਰੋਜ ਚੁਣ ਕੇ ਬੰਨਣ ਦਾ ਹੁਕਮ ਕੀਤਾ। ਉਸ ਪੱਗ ਨੂੰ ਦਸਤਾਰੇ ਦੇ ਸਤਿਕਾਰ ਨਾਲ ਨਿਵਾਜਿਆ ਜਿਹੜਾ ਵਿਅਕਤੀ ਇਕ ਵਾਰ ਦਸਤਾਰ ਬੰਨ ਕੇ ਰੋਜ ਉਸ ਨੂੰ ਸਿਰ ਉਪਰ ਰੱਖ ਲਈਦਾ ਹੈ। ਉਸ ਦਸਤਾਰ ਨਹੀਂ ਉਹ ਟੋਪੀ ਹੈ ਗੁਰੂ ਜੀ ਦੇ ਬਕਸੇ ਪੰਜ ਕਕਾਰ ਜੀਉਦੀਆਂ ਰੂਹਾਂ ਦਾ ਸ਼ਿੰਗਾਰ ਹਨ ਅਤੇ ਸ਼ਿੰਗਾਰ ਕਦੇ ਮੁਰਦਿਆ ਨਹੀਂ ਕੀਤੇ ਸਿਰੋਪਾਉ ਦਸਤਾਰ ਦਰਗਾਹੀ ਪਰਵਾਨਗੀ ਦਾ ਪ੍ਰਤੀਕ ਹੈ ਤੁਰਕੀ ਦੇਸ ਦਾ ਸੁਲਤਾਨ ਪੱਗ ਸਾਰਸ ਦੇ ਤਿੰਨ ਖੰਭ ਅਤੇ ਕੀਮਤੀ ਹੀਰੇ ਸਜਾਉਦਾ ਸੀ ਉਸ ਦੇ ਸਾਹੀ ਵਜ਼ੀਰ ਦੋ ਖੰਭ ਸਾਧਾਰਨ ਸਰਕਾਰੀ ਅਵਸਰ ਇਕ ਖੰਭ ਲਗਾਉਂਦੇ ਸਨ ਇਸ ਤਰ੍ਹਾਂ ਪੱਗ ਸੱਤਾ ਤੇ ਇੱਜਤ ਦੀ ਪ੍ਰਤੀਕ ਬਣ ਗਈ।

ਪੱਗ ਦੇ ਰੰਗ ਵੰਨ-ਸੁਵੰਨਤਾ ਸੁਤੇਸਿਧ ਹੋ ਜਾਂਦੀ ਹੈ ਜਵਾਨੀ ਵਿੱਚ ਗੂੜੇ ਰੰਗ, ਲਾਲ, ਗੁਲਾਬੀ, ਅਨਾਬੀ, ਕੋਕਾ ਕੋਲਾ, ਨੀਲਾ ਕਾਲਾ (ਤੇ ਬੁਢਾਪੇ ਵਿੱਚ ਹਲਕੇ ਫਿਕੇ ਜਾਂ ਸਫੈਦ ਰੰਗ ਦੀ ਪੱਗ ਸਿਰ ਫਬਦੀ ਹੈ, ਗੁਰੂ ਕਾਲ ਸਮੇਂ ਵੀ ਅਕਾਲ ਪੁਰਖ ਦਾ ਸੇਵਕ ਜਾਣ ਕੇ ਦਸਤਾਰ ਬਖਸਿਸ ਕਰਕੇ ਪ੍ਰਚਾਰਕ ਨਿਯੁਕਤ ਕੀਤਾ ਜਾਂਦਾ ਸੀ ਗੁਰੂ ਅਮਰ ਦਾਸ ਜੀ ਬਾਰਾ ਸਾਲ ਮਹਾਨ ਸੇਵਾ ਕੀਤੀ ਅਕਾਲ ਪੁਰਖ ਦੇ ਦਰਪ੍ਰਵਾਨ

ਹੋ ਗਏ ਤੇ ਗੁਰੂ ਨਾਨਕ ਦੇਵ ਜੀ ਦੇ ਤੀਜੇ ਸਰੂਪ ਹੋਏ ਜਿਸ ਤਰ੍ਹਾਂ ਸਿੱਖ ਨੂੰ ਸਿੱਖੀ ਪਿਆਰੀ ਹੈ ਉਸੇ ਤਰ੍ਹਾਂ ਦਸਤਾਰ ਵੀ ਪਿਆਰੀ ਹੈ ਜਿਸ ਨੂੰ ਆਪਣੇ ਤੋਂ ਜੁਦਾ ਨਹੀਂ ਕਰ ਸਕਦਾ ਮੁਗਲ ਕਾਲ ਸਮੇਂ ਸਿੱਖਾਂ ਦੀਆਂ ਸਹਾਦਤਾਂ ਬਹੁਤਾ ਕੇਸਾਂ ਤੇ ਦਸਤਾਰ ਖਾਤਰ ਹੋਈਆਂ। ਅਮਰੀਕਾ ਵਿੱਚ ਸ: ਹਰਭਜਨ ਸਿੰਘ ਯੋਗੀ ਅਮਰੀਕੀ ਪੁਰਸਾ ਨੂੰ ਦਸਤਾਰ ਦੀ ਮਹਾਨਤਾ ਤੋਂ ਜਾਣੂ ਕਰਵਾਇਆ ਇਸਤਰੀ ਪੁਰਸ਼ ਦਸਤਾਰ ਦੇ ਧਾਰੀ ਬਣ ਗਏ। ਇੰਗਲੈਂਡ ਵਿੱਚ ਹਰ ਇੱਕ ਮੋਟਰ ਸਾਈਕਲ ਜਾ ਸਕੂਟਰ ਸਵਾਰ ਨੂੰ ਲੋਹ ਟੋਪ ਪਹਿਨਣਾ ਜ਼ਰੂਰੀ ਹੋ ਗਿਆ। ਸਿੱਖਾਂ ਨੇ ਦੋ ਪਹੀਆਂ ਦੀ ਵਰਤੋਂ ਬੰਦ ਕਰ ਦਿੱਤੀ ਆਖਰ ਦਸਤਾਰ ਦੀ ਮਹੱਤਤਾ ਦੀ ਜਿੱਤ ਹੋ ਗਈ ।ਦੇਸ ਦੀ ਅਜ਼ਾਦੀ ਦੀ ਲੜਾਈ ਸਮੇਂ ਬਾਬਾ ਖੜਕ ਸਿੰਘ ਜੀ ਦਾ ਯੋਗਦਾਨ ਭੁਲਾਇਆ ਨਹੀਂ ਜਾ ਸਕਦਾ। ਕਾਲੀ ਦਸਤਾਰ ਸੋਗ ਵਜੋਂ ਪਹਿਨਣ ਤੇ ਬਾਬਾ ਖੜਕ ਸਿੰਘ ਤੇ ਘੋਰ ਤਸ਼ੱਦਦ ਕੀਤਾ ਸਰਕਾਰ ਹੁਕਮ ਕੀਤਾ ਇਸ ਨੂੰ ਸਿਰਫ ਇੱਕ ਕਛਹਿਰੇ ਤੋਂ ਬਿਨਾ ਕੋਈ ਕਪੜਾ ਨਹੀਂ ਸੀ ਦਿੱਤਾ ਲਗਾਤਾਰ ਪੰਜ ਸਾਲ ਸਲਾਖਾ ਪਿਛੇ ਕਸ਼ਟ ਝੱਲ ਕੇ ਮੋਰਚਾ ਸਰ ਕਰਕੇ ਬਾਹਰ ਆਏ ਅੱਜ ਬਾਬਾ ਜੀ ਸਿੱਖਾਂ ਦੇ ਬੇ-ਤਾਜ-ਬਾਦਸ਼ਾਹ ਜਾਣੇ ਜਾਂਦੇ ਹਨ। ਨਿਹੰਗ ਸਿੰਘਾਂ ਦਾ ਦਸਤਾਰ ਸਵਾ ਕੁ ਫੁਟ ਉੱਚਾ ਹੁੰਦਾ ਹੈ ਕੰਨ ਵੀ ਕੱਜਦਾ ਹੈ, ਗੋਲ ਤੇ ਨੁਕਰ ਰਹਿਤ ਹੁੰਦਾ ਹੈ। ਕਈ ਸਿੰਘ ਸੌ-ਸੌ ਮੀਟਰ ਦੀ ਦਸਤਾਰ ਸਜਾ ਕੇ ਉਪਰ ਫਹਰਾ ਜੋ ਕਲਗੀ ਦਾ ਪ੍ਰਤੀਕ ਹੁੰਦਾ ਹੈ ਦੁਸ਼ਮਣ ਦੇ ਵਾਰ ਤੋਂ ਸੁਰਖਿਅਤ ਰਹਿਣ ਲਈ ਲੋਹੇ ਦੀ ਬਣੀ ਤਾਰ ਜਾ ਬਰੀਕ ਜੰਜੀਰ ਨਾਲ ਕੱਸੀ ਹੁੰਸੀ ਹੈ। ਉਪਰ ਚੱਕਰ ਟਿਕਾਏ ਹੁੰਦੇ ਨੇ ਖਾਲਸਾਈ ਨਿਸ਼ਾਨ ਤੇ ਛੋਟੇ ਅਕਾਰ ਦੀ ਕਿਰਪਾਨਾ ਉਪਰ ਸੁਸੋਭਿਤ ਹੁੰਦੀਆਂ ਹਨ। ਇਸ ਦਾ ਵਜ਼ਨ ਪੰਦਰਾ ਵੀਹ ਕਿਲੋ ਦਾ ਹੁੰਦਾ ਹੈ। ਜੋ ਹਜ਼ਾਰਾ ਲੋਕਾਂ ਵਿੱਚ ਵੱਖਰੀ ਪਹਿਚਾਣ ਹੁੰਦੀ ਹੈ, ਖਾਸਲੇ ਦੀ, ਅੱਜ ਫੈਸ਼ਨ ਪ੍ਰਸਤੀ ਦੀ ਮਾਰ ਸਾਡੀ ਨੌਜਵਾਨ ਪਨੀਰੀ ਆਪਣੇ ਅਮੀਰ ਵਿਰਸੇ ਤੋਂ ਟੁਟਦੀ ਜਾ ਰਹੀ ਹੈ ਉਸ ਨੂੰ ਮੁੜ ਸਿੱਖੀ ਸਰੂਪ ਵਿੱਚ ਲਿਆਉਣ ਦਾ ਜਤਨ ਕਰੀਏ। ਭੁਲ ਕਰਕੇ ਦਸਤਾਰ ਨੂੰ ਬੇਦਾਵਾ ਦੇ ਚੁਕੇ ਹਨ ਉਨ੍ਹਾਂ ਦੀ ਟੁੱਟੀ ਗੰਢੀਏ, ਹਵਾਲਾ ਸਿੱਖੀ ਦੀ ਆਨ ਤੇ ਸ਼ਾਨ।

ਦਸਤਾਰ ਖੋਜਾਰਥੀ ਸੰਪਾਦਕ ਸਿਮਰਜੀਤ ਸਿੰਘ ਗੁਰਮੀਤ ਪ੍ਰਕਾਸ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

88722-57642

— 0 —

ਸਫਾ 10 ਦਾ ਬਾਕੀ

ਵਿੱਚ ਸਾਕਾ ਸਰਹਿੰਦ ਦਾ, ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ ਅਤੇ ਮੈਦਾਨ ਸਿੱਖਾਂ ਦੇ ਹੱਥ ਆਇਆ। 14 ਮਈ 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖਲ ਹੋਏ।

ਇਸ ਜਿੱਤ ਤੋਂ ਬਾਅਦ ਸਿੱਖਾਂ ਨੇ ਪਿਛੇ ਮੁੜ ਕੇ ਨਹੀਂ ਵੇਖਿਆ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ। ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਥੋਂ ਹੀ ਗੁਰੂ ਸਾਹਿਬਾਨ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਇਸ ਤਰ੍ਹਾਂ ਇਕ 'ਬਚੂੰਗੜੀ ਕੌਮ' ਨੇ ਅਚਾਨਕ ਕੱਦ ਕੱਢਿਅ ਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵੇਰ ਇਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਜ਼ਾਹਿਰ ਹੈ ਸਰਹਿੰਦ ਦੀ 'ਖੂਨੀ ਦੀਵਾਰ' ਸਿੱਖ ਰਾਜ ਦਾ ਨੀਂਹ-ਪੱਥਰ ਸਾਬਤ ਹੋਈ। ਗੱਲ ਨੂੰ ਸਮੇਟਦਿਆਂ, ਜ਼ਰਾ ਧਿਆਨ ਦੇਣਾ ! ਇਹ ਸਾਕਾ ਸਰਹਿੰਦ ਦੇ ਤਿੱਖੇ ਪ੍ਰਤੀਕਰਮ ਵਜੋਂ ਹੀ ਸੰਭਵ ਹੋ ਸਕਿਆ ਕਿ ਸਿੱਖਾਂ ਨੇ ਸਦੀਆਂ ਦੀ ਗੁਲਾਮੀ ਤੋਂ ਬਾਅਦ ਮੁਗਲਾਂ 'ਤੇ ਜਿੱਤ ਪ੍ਰਾਪਤ ਕਰਕੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖਾਨਦਾਨਾਂ ਵਿਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ।

ਸੋ, ਸਾਕਾ ਸਰਹਿੰਦ ਸਾਡਾ ਗੌਰਵਮਈ ਵਿਰਸਾ ਹੈ। ਆਪਣੇ ਇਸ ਸ਼ਾਨਾਮੱਤੇ ਇਤਿਹਾਸ ਨੂੰ ਯਾਦ ਰੱਖਣਾ ਸਾਡਾ ਫਰਜ਼ ਬਣਦਾ ਹੈ। ਉੱਝ ਵੀ "ਤੁਹਾਡੇ ਅੰਗ-ਸੰਗ ਤੁਹਾਡੇ ਸ਼ਹੀਦ, ਤੁਹਾਥੋਂ ਕੋਈ ਆਸ ਰੱਖਦੇ ਹਨ।" -ਪਾਸ਼

ਦੇਸ਼ ਤੇ ਕੌਮ 'ਤੇ ਕੁਰਬਾਨ ਹੋਣ ਵਾਲੇ ਬਾਲ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਅੱਜ ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਜੁੜੀਆਂ ਹਨ ਅਤੇ ਸ਼ਹਾਦਤ ਦੀ ਸਰ-ਜ਼ਮੀਨ ਫਤਹਿਗੜ੍ਹ ਸਾਹਿਬ ਦੀ ਲਹੂ ਭਿੱਜੀ ਧਰਤੀ ਨੂੰ ਮਸਤਕ 'ਤੇ ਲਗਾ ਕੇ ਆਪਣੇ ਧੰਨ ਭਾਗ ਸਮਝਦੀਆਂ ਹਨ। ਆਉ ! ਆਪਾਂ ਵੀ ਇਸੇ ਪਵਿੱਤਰ ਦਿਹਾੜੇ 'ਤੇ ਛੋਟੇ ਲੋਹ ਪੁਰਸ਼ ਸਾਹਿਬਜ਼ਾਦਿਆਂ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਦ ਦਾ ਪ੍ਰਣ ਲਈਏ। ਬੱਸ, ਇਹੋ ਇਨ੍ਹਾਂ ਨੰਨ੍ਹੇ ਸ਼ਹੀਦਾਂ ਨੂੰ ਸਾਡੀ ਸੱਚੀ-ਸ਼ਰਧਾਂਜਲੀ ਹੋਵੇਗੀ।

# ਗੁਰਦੁਆਰਾ ਬੀੜ ਗੁਰੂ ਜੰਡ ਸਾਹਿਬ ਪਾਤਸ਼ਾਂਹੀ 10ਵੀਂ

*ਪ੍ਰੋ: ਹਮਦਰਦਵੀਰ ਨੌਸ਼ਹਿਰਵੀ*

ਕੁਦਰਤ ਵਿੱਚ ਹੀ ਕਾਦਰ ਵਸਦਾ ਹੈ। ਖਿੜੇ ਹੋਏ ਫੁੱਲਾਂ ਦੀਆਂ ਬੁੱਲੀਆਂ ਵਿੱਚ ਪਰਵਰਦਗਾਰ ਦੇ ਦਰਸ਼ਨ ਹੁੰਦੇ ਹਨ। ਲੋੜ ਪਾਰਦਰਸ਼ੀ ਅੱਖ ਦੀ ਹੈ-ਕੋਮਲ ਮਨ ਦੀ। ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤ ਨਾ ਜਾਈ ਲਖਿਆ। ਉਸ ਦਿਨ ਸਵੇਰੇ ਬਾਰਸ਼ ਹੋਈ ਸੀ, ਜਿਸ ਦਿਨ ਅਸੀਂ ਗੁਰਦੁਵਾਰਾ ਬੀੜ ਗੁਰੂ ਜੰਡ ਸਾਹਿਬ ਦੇ ਦਰਸ਼ਨ ਕਰਨ ਗਏ। ਗੁਰਦੁਆਰਾ ਦੇ ਬਾਹਰ ਲੱਗੇ ਬਿਰਖਾਂ ਨੇ ਇਸ਼ਨਾਨ ਕਰ ਲਿਆ ਸੀ। ਸੂਰਜ ਦੀ ਨਿੱਘੀ ਲੋਅ ਵਿੱਚ ਪੱਤੇ ਲਿਸ਼ਕ ਰਹੇ ਸਨ। ਗੁਰਦੁਆਰਾ ਸਾਹਿਬ ਦੇ ਅੰਦਰ ਕਿਆਰਿਆਂ ਵਿੱਚ, ਤਰਤੀਬ ਨਾਲ ਖੜੇ ਫੁੱਲ, ਨਿਮੀ-ਨਿਮੀ ਹਵਾ ਵਿੱਚ ਸਵਾਗਤ ਲਈ ਹੱਥ ਹਿਲਾ ਰਹੇ ਸਨ।

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ*
*ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ*
*ਸਾਂਤਿ ਭਈ ਬੁਝੀ ਸਭ ਤ੍ਰਿਸਨਾ,*
*ਅਨਦੁ ਭਇਆ ਸਭ ਠਾਈ ਜੀਓ।*

ਮੈਂ ਹਰਜਿੰਦਰ ਪਾਲ ਸਿੰਘ, ਲਖਬੀਰ ਸਿੰਘ ਬਲਾਲਾ ਦੀ ਪਤਨੀ ਤੇ ਦੋਵੇਂ ਬਾਲਗ ਬੱਚੇ, ਗੁਰਦੁਆਰਾ ਸਾਹਿਬ ਦੇ ਬਹੁਤ ਵੱਡੇ, ਪੁਰਾਣੀ ਕਲਾ ਭਰਪੂਰ ਲੱਕੜ ਦੇ ਗੇਟ ਵਿਚੋਂ ਦੀ ਲੰਘ ਕੇ, ਡਿਓੜੀ ਪਾਰ ਕਰਕੇ, ਫੁੱਲਾਂ ਦੀਆਂ ਕਿਆਰੀਆਂ ਦੇ ਨਾਲ-ਨਾਲ ਦੀ ਗੁਜ਼ਰ ਰਹੇ ਸਾਂ। ਫੁੱਲ ਪੱਤੀਆਂ ਉੱਤੇ ਸਵੇਰੇ ਪਏ ਮੀਂਹ ਦੇ ਕਤਰੇ ਹਾਲੀ ਤਰ ਰਹੇ ਸਨ। ਇਨ੍ਹਾਂ ਵਿੱਚ ਸੂਰਜ ਆਪਣਾ ਚਿਹਰਾ ਨਿਹਾਰ ਰਿਹਾ ਸੀ। ਅਸੀਂ ਲੋਹੇ ਦੇ ਅਰਧ ਗੇਟ ਹੇਠੋਂ ਦੀ ਲੰਘੇ, ਗੇਟ ਨਾਲ ਫੁੱਲ ਵੇਲਾਂ ਝੂਮ ਰਹੀਆਂ ਸਨ। ਹੇਠਾਂ ਨੂੰ ਲਮਕ ਰਹੇ ਫੁੱਲਾਂ ਨੇ ਸਾਡੇ ਸਿਰਾਂ ਨੂੰ ਛੋਹਿਆ। ਅਸੀਂ ਖੁਸ਼ਬੂ ਖੁਸ਼ਬੂ ਹੋ ਗਏ।

ਗੁਰਦੁਆਰਾ ਬੀੜ ਗੁਰੂ ਜੰਡ ਸਾਹਿਬ ਪਾਤਸ਼ਾਹੀ 10ਵੀਂ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਉਸਾਰਿਆ, ਸ਼ਾਨਦਾਰ ਗੁਰਦੁਆਰਾ ਸਾਹਿਬ ਹੈ, ਇਹ ਗੁਰਦੁਆਰਾ ਸਾਹਿਬ ਚਮਕੌਰ ਸਾਹਿਬ ਤੋਂ ਕਰੀਬ ਤਿੰਨ ਕਿਲੋਮੀਟਰ ਦੂਰ, ਸਥਿਤ ਹੈ। ਇਹ ਗੁਰਦੁਆਰਾ ਸਾਹਿਬ, ਨਹਿਰ ਸਰਹਿੰਦ ਤੋਂ ਚਾਰ ਕਿਲੋਮੀਟਰ ਦੀ ਦੂਰੀ ਉਤੇ ਸਥਿਤ ਹੈ। ਨਹਿਰ ਤੋਂ ਲੈ ਕੇ ਗੁਰਦੁਆਰਾ ਸਾਹਿਬ ਤੱਕ ਜਾਂਦੀ ਸੜਕ ਉੱਤੇ ਹਰੇ ਭਰੇ ਰੁੱਖਾਂ ਦਾ ਵਾਸਾ ਹੈ। ਨਹਿਰ ਨੇੜੇ ਦਾ ਘਣਾ ਜੰਗਲ ਹੈ - ਅੱਗੇ ਜਾ ਕੇ ਸੜਕ ਉੱਤੇ ਗੁਰਦੁਆਰਾ ਪ੍ਰਬੰਧ ਕਮੇਟੀ ਦੇ ਸੇਵਾਦਾਰਾਂ ਨੇ ਸੜਕ ਕਿਨਾਰੇ, ਦੋਹੀਂ ਪਾਸੀਂ ਬਿਰਖ ਲਗਾਏ ਹੋਏ ਹਨ। ਗੁਰਦੁਆਰਾ ਸਾਹਿਬ ਚੌਫੇਰੇ ਹਾਲੀ ਵੀ ਬੀੜ ਵਰਗੀ ਚੁੱਪ ਤੇ ਵੀਰਾਨੀ ਮਹਿਸੂਸ ਹੁੰਦੀ ਹੈ। ਕਿਸੇ ਸਮੇਂ ਇਹ ਇਲਾਕਾ ਕਈ ਮੀਲਾਂ ਤੱਕ ਬੀੜ ਹੁੰਦਾ ਹੋਵੇਗਾ। ਜਿੱਥੋ ਦੂਰ ਤਕ ਫੈਲੀ ਬੰਜਰ ਵੀਰਾਨੀ ਵਿੱਚ ਪਸ਼ੂ ਚਰਾਏ ਜਾਂਦੇ ਹੋਣਗੇ। ਟਾਵਾਂ ਟਾਂਵਾਂ ਕੋਈ ਬਿਰਖ ਵੀ ਹੋਵੇਗਾ।

10ਵੇਂ ਪਾਤਸ਼ਾਹ, ਚਮਕੌਰ ਦੀ ਗੜ੍ਹੀ ਤੋਂ, 7 ਪੋਹ ਬਿਕਰਮੀ 1761 ਦੀ ਠੰਡੀ ਰਾਤ ਨੂੰ ਮਾਛੀਵਾੜਾ ਵੱਲ ਤੁਰੇ ਸਨ, ਸੰਨ 1704, ਦਸੰਬਰ ਮੁਗਲ ਫੌਜਾਂ ਦਾ ਵੱਧ ਰਿਹਾ ਖਤਰਾ ਭਾਂਪਦੇ ਹੋਏ, ਪੰਜ ਪਿਆਰਿਆਂ ਨੇ ਗੁਰੂ ਸਾਹਿਬ ਨੂੰ ਬੇਨਤੀ ਵਰਗਾ ਹੁਕਮ ਦਿੱਤਾ ਸੀ ਕਿ ਚਮਕੌਰ ਦੀ ਗੜ੍ਹੀ ਛੱਡ ਦਿਓ ਤੇ ਮਾਛੀਵਾੜਾ ਨੂੰ ਚਾਲੇ ਪਾ ਦਿਉ। ਗੁਰਦੁਆਰਾ ਬੀੜ ਗੁਰੂ ਜੰਡ ਸਾਹਿਬ ਵਾਲੇ ਸਥਾਨ ਉੱਤੇ ਇਕ ਜੰਡ ਦਾ ਬਿਰਖ ਹੁੰਦਾ ਸੀ। ਅੱਜ ਵੀ ਹਰਿਆ ਭਰਿਆ ਹੈ ਤੇ ਸੰਗਤਾਂ ਨੂੰ ਖੁਸ਼ਬੂ ਤੇ ਗੁਰੂ ਸਾਹਿਬ ਦੀ ਪਵਿੱਤਰ ਛੋਹ ਵੰਡ ਰਿਹਾ ਹੈ। 10ਵੇਂ ਪਾਤਸ਼ਾਹ ਇਸ ਜੰਡ ਦੇ ਬਿਰਖ ਹੇਠਾਂ ਆਰਾਮ ਕਰਨ ਲਈ ਬੈਠ ਗਏ ਸਨ। ਬਿਖੜੇ ਰਾਹੀਂ ਤੁਰਦਿਆਂ ਥੱਕੇ ਹੋਏ ਸਨ। ਇਸ ਬੀੜ ਵਿੱਚ ਮੱਝਾਂ ਚਾਰਦੇ ਅਲਫ਼ੂ ਤੇ ਗਾਮੂ ਨੂੰ

ਬਾਕੀ ਸਫਾ 36 'ਤੇ

# ਦੋ ਤਲਵਾਰੀ ਬੱਧੀਆਂ

ਪਰਸਰਾਮ ਸਿੰਘ ਬੱਧਣ

'ਢਾਡੀ ਪ੍ਰਸੰਗਾਂ ਵਿਚ ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਜੰਗ ਤੇ ਸੰਖੇਪ ਜੀਵਨ'
ਲੇਖਕ:- ਗਿ: ਕੇਵਲ ਸਿੰਘ 'ਨਿਰਦੋਸ਼' ਸਰੀ, (ਬੀ.ਸੀ.) ਕੈਨੇਡਾ,
ਪੰਨੇ :- 102
ਪ੍ਰਕਾਸ਼ਕ :- ਲਾਹੌਰ ਬੁੱਕਸ, 2, ਲਾਜਪਤ ਰਾਏ, ਮਾਰਕੀਟ
ਪੜਚੋਲ ਕਰਤਾ :- ਪਰਸਰਾਮ ਸਿੰਘ ਬੱਧਣ, ਪ੍ਰਧਾਨ ਸੂਲ-ਸੁਰਾਹੀ ਸਾਹਿਤ ਕੇਂਦਰ (ਰਜਿ.) ਚੰਡੀਗੜ੍ਹ। ਮੋਬਾਈਲ : 98556-87009

ਸਾਹਿਤ ਵਿਗਿਆਨ ਕੇਂਦਰ ਵੱਲੋਂ ਗਿ: ਕੇਵਲ ਸਿੰਘ 'ਨਿਰਦੋਸ਼' ਦੁਆਰਾ ਰਚਿਤ ਪੁਸਤਕ 'ਦੋ ਤਲਵਾਰੀ ਬੱਧੀਆਂ' ਦਾ ਲੋਕ ਅਰਪਣ ਸਮਾਗਮ ਇਕ ਬਹੁਤ ਹੀ ਉੱਤਮ ਸਮਾਗਮ ਸੀ। ਅੱਜ ਗੁਰੂ ਗ੍ਰੰਥ ਸਾਹਿਬ ਦੀ ਬੇਅਦਵੀ ਦੇ ਘਿਨਾਉਣੇ ਕਾਰਿਆਂ ਕਰਕੇ ਸਮੁੱਚਾ ਸਿੱਖ ਜਗਤ ਸ਼ੋਕ ਗ੍ਰਸਤ ਹੈ। ਜਦ ਕਿ ਦੁਨੀਆਂ ਭਰ ਵਿਚ ਸਿੱਖ ਪੰਥ ਵੱਲੋਂ ਇਸੇ ਸਬੰਧ ਵਿਚ ਕਾਲੀ-ਦੀਵਾਲੀ ਮਨਾਉਣ ਦਾ ਨਿਰਣਾ ਲਿਆ ਗਿਆ ਹੈ, ਇਸ ਪੁਸਤਕ ਨੂੰ ਲੋਕ ਅਰਪਣ ਕਰਨਾ ਕੇਂਦਰ ਵੱਲੋਂ ਗਿਆਨ ਦੀ ਰੌਸ਼ਨੀ ਵੰਡਣ ਦਾ ਇਕ ਸੁਚੱਜਾ ਤੇ ਸੁੱਚਾ ਕਾਰਜ ਹੈ।

ਗਿ: ਕੇਵਲ ਸਿੰਘ ਨਿਰਦੋਸ਼ ਵੱਲੋਂ ਰਚਿਤ ਇਸ ਪੁਸਤਕ ਵਿਚ ਢਾਡੀ ਪ੍ਰਸੰਗਾਂ ਦੁਆਰਾ ਇਤਿਹਾਸਕ ਤੱਥਾਂ ਦੀ ਉਹ ਜਾਣਕਾਰੀ ਪ੍ਰਦਾਨ ਕੀਤੀ ਗਈ ਹੈ। ਜਿਸ ਨੂੰ ਜਾਣਕੇ ਪਾਠਕ ਦਾ ਮਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਅਦੁੱਤੀ ਸ਼ਖਸੀਅਤ ਦੇ ਚਰਨਾਂ ਵਿਚ ਅਕੀਦਤ ਨਾਲ ਝੁੱਕ ਜਾਂਦਾ ਹੈ। ਮੀਰੀ-ਪੀਰੀ ਦੇ ਮਾਲਕ ਵੱਲੋਂ ਗੁਰਗੱਦੀ ਤੇ ਬਿਰਾਜਮਾਨ ਹੋਣ ਵੇਲੇ ਸਿੱਖ ਫੌਜ ਕਾਇਮ ਕਰਨਾ ਇੱਕ ਵਿਲੱਖਣ ਕਾਰਨਾਮਾ ਸੀ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤੀ ਦੇ ਪੈਗੰਬਰ, ਮਾਨਵਤਾ ਦੇ ਰਹਿਬਰ ਅਤੇ ਸੱਚ ਦੇ ਸਮੁੰਦਰ ਸਨ। ਉਨ੍ਹਾਂ ਨੂੰ ਲਾਹੌਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰਕੇ ਦੀਵਾਨ ਚੰਦੂ ਦੀ ਦੇਖ-ਰੇਖ ਵਿੱਚ ਤੱਤੀ ਤਵੀ ਉੱਤੇ ਬਿਠਾ ਕੇ ਤੱਤੀ ਰੇਤ ਅਤੇ ਉਬਲਦੀ ਦੇਗ ਦੇ ਤਸੀਹੇ ਦੇ ਕੇ (30 ਮਈ 1606 ਈ.) ਨੂੰ ਸ਼ਹੀਦ ਕਰ ਦਿੱਤਾ ਗਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਬਰ ਦੀ ਇੰਤਹਾ ਸੀ। ਇਨਸਾਨ ਨਾ ਰਹਿ ਕੇ ਹੈਵਾਨ ਹੋਏ ਜਾਬਰ ਹੁਕਮਰਾਨ ਨੂੰ ਨਸੀਹਤ ਦੇਣ ਲਈ ਗੁਰੂ ਹਰਗੋਬਿੰਦ ਸਾਹਿਬ ਨੇ ਤਲਵਾਰ ਅਤੇ ਸ਼ਕਤੀ ਦਾ ਪ੍ਰਯੋਗ ਕਰਨਾ ਹੀ ਸਰਵਸ਼੍ਰੇਸ਼ਟ ਸਮਝਿਆ। ਪ੍ਰੰਪਰਾ ਤੋਂ ਹਟ ਕੇ 'ਸੇਲੀ ਟੋਪੀ' ਦੀ ਥਾਂ ਦੋ ਤਲਵਾਰਾਂ ਮੀਰੀ ਅਤੇ ਪੀਰੀ ਦੀਆਂ ਧਾਰਨ ਕੀਤੀਆਂ।

ਗਿ: ਕੇਵਲ ਸਿੰਘ ਨਿਰਦੋਸ਼ ਅਨੁਸਾਰ 'ਇਲਮ ਤੇ ਅਮਲ ਦੇ ਮੁਜੱਸਮੇ, ਸੰਤ ਸਿਪਾਹੀ, ਮੀਰੀ-ਪੀਰੀ ਦੇ ਮਾਲਕ, ਸ਼ਸਤਰ ਤੇ ਸ਼ਾਸਤਰ ਦੇ ਧਨੀ ਸਤਿਗੁਰੂ ਜੀ ਨੇ ਸ੍ਰੀ ਅਕਾਲ ਤਖਤ ਦੀ ਸਿਰਜਨਾ ਕੀਤੀ ਅਤੇ ਇਕ ਐਲਾਨ ਕੀਤਾ,:

**ਪਉੜੀ**

*ਬੈਠੇ ਛੇਵੇ ਪਾਤਸ਼ਾਹ ਗੁਰਗੱਦੀ ਲਾ ਕੇ।*
*ਮੀਰੀ-ਪੀਰੀ ਵਾਲੀਆਂ ਤਲਵਾਰਾਂ ਪਾਕੇ।*
*ਜੁੜੀ ਸੰਗਤ ਉਹਨਾਂ ਨੇ ਫਿਰ ਕਿਹਾ ਸੁਣਾਕੇ।*
*ਜਿਸ ਦੇਣੀ ਹੋਵੇ ਅਸਾਂ ਨੂੰ ਕੋਈ ਭੇਟ ਲਿਆਕੇ।*
*ਉਹ ਹੋਵੇ ਸ਼ਸਤਰ ਰੂਪ ਵਿਚ ਸੁਣੋਂ ਧਿਆਨ ਲਗਾ ਕੇ।*
*ਮੈਨੂੰ ਭੇਟਾ ਕਰੋ ਜੁਆਨੀਆਂ ਗੁਰਸਿੱਖੋ ਆ ਕੇ,*
*ਹੁਣ ਹੋਣੇ ਵਿਚ ਮੈਦਾਨ ਦੇ ਨਿਰਦੋਸ਼ ਜੀ ਸਾਕੇ।*

ਗਿਆਨੀ ਜੀ ਵੱਲੋਂ ਰਚਿਤ ਇਹ ਬੈਂਤ ਵੀ ਕਾਬਿਲੇ ਗੌਰ ਹੈ:

*ਗੱਲ ਫੈਲ ਗਈ ਜੰਗਲ ਦੀ ਅੱਗ ਵਾਂਗੂੰ।*
*ਛੇਵੇਂ ਗੁਰਾਂ ਜਵਾਨੀਆਂ ਮੰਗੀਆਂ ਨੇ।*
*ਜਬਰ ਜ਼ੁਲਮ ਨੂੰ ਦੇਸ਼ 'ਚੋਂ ਖਤਮ ਕਰਨਾ,*
*ਉਹਦੇ ਲਈ ਕੁਰਬਾਨੀਆਂ ਮੰਗੀਆਂ ਨੇ।*
*ਜਿਹੜੀ ਕੌਮ ਦੀ ਬਦਲ ਤਕਦੀਰ ਦੇਵੇ,*
*ਤਿੱਖੀਆਂ ਤੇਗਾਂ ਤੋਂ ਕਾਨੀਆਂ ਮੰਗੀਆਂ ਨੇ*
*ਸ਼ਮਾਂ ਧਰਮ ਦੀ ਉੱਤੋਂ ਕੁਰਬਾਨ ਹੋਵਣ,*
*ਉਹੋਂ ਰੂਹਾਂ ਦੀਵਾਨੀਆਂ ਮੰਗੀਆਂ ਨੇ*

*ਸੱਚੇ ਸਿੱਖਾਂ ਤੋਂ ਸੱਚੜੇ ਗੁਰੂ ਜੀ ਨੇ,*
*ਸੀਸ ਭੇਟ ਨਿਸ਼ਾਨੀਆਂ ਮੰਗੀਆਂ ਨੇ।*
*ਮੇਰੀ ਕੌਮ 'ਨਿਰਦੋਸ਼' ਅਬਾਦ ਹੋਵੇ।*
*ਆਪ ਲਈ ਵੀਰਾਨੀਆਂ ਮੰਗੀਆਂ ਨੇ।*

ਇੱਥੇ ਇਹ ਵੀ ਨਿਸ਼ਕਰਸ਼ ਕੱਢਣਾ ਕੁਥਾਂ ਨਹੀ ਹੋਵੇਗਾ, ਕਿ ਕਿਸੇ ਵੀ ਜੁੱਗ ਵਿਚ ਹਾਲਾਤ ਆਮ ਲੋਕਾਂ ਦੇ ਹਿੱਤ ਦੇ ਨਹੀਂ ਰਹੇ। ਅੱਜ ਦੇ ਹਾਲਾਤ ਤੇ ਝਾਤ ਪਾ ਕੇ ਵੇਖਿਆਂ ਵੀ ਇਹੋ ਲੱਭਦਾ ਹੈ ਕਿ ਹੁਕਮਰਾਨ ਹਕੂਮਤ ਦੇ ਨਸ਼ੇ ਵਿੱਚ ਹਮੇਸ਼ਾ ਹੀ ਉਲਟੇ ਕਾਰੇ ਕਰਦੇ ਰਹੇ ਹਨ। ਜਿਨ੍ਹਾਂ ਦੁਆਰਾ ਆਮ ਜਨਤਾ ਪੀੜਤ ਹੀ ਰਹੀ ਹੈ। ਅਜੋਕੀ ਹਾਲਤ ਨੂੰ ਬਿਆਨ ਕਰਦੀ ਪੜਚੋਲ ਕਰਤਾ ਦੀ ਇਹ ਗ਼ਜ਼ਲ ਦੇ ਹੇਠ ਦਿੱਤੇ ਸ਼ਿਅਰ ਕਾਬਲੇ ਗੌਰ ਹਨ :

*ਖੁਦ ਅਪਰਾਧੀ ਅਫਸਰ ਸ਼ਾਹੀ ਜੱਗ ਜ਼ਾਹਿਰ ਹੈ।*
*ਕਿਸਤੋਂ ਮਿਲਦੀ ਪੁਸ਼ਤਪਨਾਹੀ ਜੱਗ ਜ਼ਾਹਿਰ ਹੈ।*

*ਲੁੱਟ ਲਿਆ ਸਰਕਾਰਾਂ ਨੂੰ ਵੀ ਕਾਰਪੋਰੇਟਾਂ,*
*ਸਰਕਾਰਾਂ ਦੀ ਫੇਰ ਕੁਤਾਹੀ ਜੱਗ ਜ਼ਾਹਿਰ ਹੈ।*
*ਜਿਸਦੇ ਹੱਥ ਹਕੂਮਤ ਹੋਵੇ ਖੁਲ੍ਹ ਦੇ ਗੱਫੇ।*
*ਘਾਹੀ ਦਾ ਪੁੱਤ ਰਹਿੰਦਾ ਘਾਹੀ ਜੱਗ ਜ਼ਾਹਿਰ ਹੈ।*

ਇਹ ਤਾਂ ਅਜੋਕੇ ਸਮੇ ਦੀ ਹਾਲਤ ਹੈ। ਸਤਯੁੱਗ, ਦੁਆਪਰ ਅਤੇ ਤ੍ਰੇਤਾ ਜੁਗਾਂ ਵਿਚ ਵੀ ਅਜੇਹੇ ਹਾਲਾਤ ਦਾ ਵਰਣਨ ਮਿਲਦਾ ਹੈ।

ਇਸ ਪੁਸਤਕ ਨੂੰ ਪਹਿਲੇ ਪੰਨੇ ਤੋਂ ਲੈ ਕੇ ਅਖੀਰ ਤੀਕ ਪੜ੍ਹਨ ਤੋਂ ਬਾਅਦ ਹਰੇਕ ਸਿਰ, ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਲਾਸਾਨੀ ਸ਼ਖਸੀਅਤ ਦੇ ਚਰਨਾਂ ਵਿਚ ਸ਼ਰਧਾ ਭਾਵਨਾ ਸਹਿਤ ਝੁਕ ਜਾਂਦਾ ਹੈ। ਉਨ੍ਹਾਂ ਵੱਲੋਂ ਲੜੀਆਂ ਪੰਜ ਲੜਾਈਆਂ ਦਾ ਬਹੁਤ ਹੀ ਦਿਲਕਸ਼ ਤਰੀਕੇ ਨਾਲ ਵਰਣਨ ਕਰਨਾ ਉਨ੍ਹਾਂ (ਗਿਆਨੀ ਜੀ) ਵੱਲੋਂ ਪਿੰਗਲ ਉੱਤੇ ਅਬੂਰ ਹਾਸਲ ਕਰਨ ਦਾ ਪ੍ਰਤੱਖ ਪ੍ਰਮਾਣ ਹੈ। ਉਨ੍ਹਾਂ ਵੱਲੋਂ ਢਾਡੀ ਪ੍ਰਸੰਗ, ਪਉੜੀ, ਕੋਰੜਾ, ਬੈਂਤ, ਕਲੀ, ਦਵੱਈਆ ਛੰਦ, ਮਿਰਜਾ, ਕਾਫੀ, ਵਾਰ, ਕਬਿੱਤ, ਲਲਿਤ ਪਦਾ, ਆਦਿ ਕਾਵਿਕ ਵੰਨਗੀਆਂ ਦਾ ਪ੍ਰਯੋਗ ਕਰਕੇ ਲਿਖੇ ਗਏ ਹਨ ਜੋ ਕਿ ਢਾਡੀ ਪ੍ਰੰਪਰਾ ਨੂੰ ਸੁਰਜੀਤ ਰੱਖਣ ਦਾ ਇਕ ਅਹਿਮ ਧੁਰਾ ਹਨ। ਤਕਰੀਬਨ, ਅੱਧੀ ਸਦੀ ਤੋਂ ਸਾਹਿਤ ਸਿਰਜਨਾ ਦੇ ਖੇਤਰ ਵਿਚ ਲੱਗੇ ਹੋਏ ਵਿਦਵਾਨ ਸਾਹਿਤਕਾਰ ਵੱਲੋਂ ਇਸ ਪੁਸਤਕ ਤੋਂ ਇਲਾਵਾ ਚੌਵੀ (24) ਹੋਰ ਪੁਸਤਕਾਂ ਦੀ ਰਚਨਾ ਕਰਕੇ ਪੰਜਾਬੀ ਮਾਂ ਬੋਲੀ ਦੀ ਭਰਪੂਰ ਸੇਵਾ ਕੀਤੀ ਗਈ ਹੈ। ਸਹਿਜ ਅਵੱਸਥਾ ਦੇ ਧਾਰਨੀ ਗਿਆਨੀ ਕੇਵਲ ਸਿੰਘ ਨਿਰਦੋਸ਼ ਨੇ ਉਪਰੋਕਤ 'ਚੋਂ ਨੌਂ (9) ਪੁਸਤਕਾਂ ਨਿਰੋਲ ਢਾਡੀ ਵਾਰਾਂ ਤੇ ਪ੍ਰਸੰਗਾਂ ਦੀਆਂ ਰਚੀਆਂ ਹਨ। ਧਾਰਮਿਕ ਗੀਤ, ਕਵਿਤਾਵਾਂ, ਗ਼ਜ਼ਲਾਂ, ਕਾਵਿ ਟੁਕੜੀਆਂ ਧਾਰਮਿਕ ਲੇਖ, ਇਤਿਹਾਸਕ ਲੇਖ, ਜੀਵਨ ਤੇ ਬਾਣੀ ਬਿਉਰਾ (ਦਸ ਗੁਰੂ ਸਾਹਿਬਾਨ) ਅਤੇ ਸੁਖਮਨੀ ਸੁਖ (ਸੁਖਮਨੀ ਸਾਹਿਬ ਦਾ ਕਾਵਿ ਟੀਕਾ) ਆਦਿ ਪੁਸਤਕਾਂ ਦੀ ਮਿਆਰੀ ਰਚਨਾ ਕਰਕੇ ਪੂਰਣ ਗੁਰਸਿੱਖ ਦੀ ਜ਼ੰਮੇਵਾਰੀ ਨਿਭਾਉਂਦਿਆਂ ਸਿੱਖ ਧਰਮ ਅਤੇ ਪੰਜਾਬੀ ਵਿਰਸੇ ਦੀ ਚੜ੍ਹਦੀ ਕਲ੍ਹਾ ਲਈ ਸੁਹਿਰਦਤਾ ਨਾਲ ਸੇਵਾ ਕੀਤੀ ਹੈ। 75 ਸਾਲਾਂ ਦੀ ਵੱਡੀ ਉਮਰ ਦੇ ਹੁੰਦਿਆਂ ਉਹ ਅਜੇ ਵੀ ਸਾਹਿਤ ਸਿਰਜਨਾ ਦੇ ਖੇਤਰ ਵਿਚ ਤਤਪਰਤਾ ਨਾਲ ਰੁੱਝੇ ਹੋਏ ਹਨ। ਉਹ ਕੈਨੇਡਾ ਵਿਖੇ ਰਹਿੰਦੇ ਹਨ ਅਤੇ ਹਰ ਸਾਲ ਬਾਅਦ ਪੰਜਾਬ ਆ ਕੇ ਸਾਡੇ ਨਾਲ ਸਾਹਿਤਕ ਸਾਂਝ ਵਧਾਉਂਦੇ ਹਨ। ਉਹਨਾਂ ਨੇ ਦੇਸ਼ ਵਿਦੇਸ਼ ਵਿਚ ਰਹਿ ਕੇ ਅਰਥ ਭਰਪੂਰ, ਜਿੰਦਗੀ ਨੂੰ ਸਹੀ ਦਿਸ਼ਾ ਵਿਚ ਤੋਰਨ ਵਾਲੇ ਸੇਧ ਭਰਪੂਰ ਸਾਹਿਤ ਦੀ ਸਿਰਜਨਾ ਕਰਕੇ ਆਪਣੀ ਵਿਦਵਤਾ ਦੁਆਰਾ ਗੰਭੀਰ ਚਿੰਤਨ ਅਤੇ ਸੰਵੇਦਨਸ਼ੀਲ ਪਾਠਕਾਂ ਦੀ ਰੂਹ ਦੀ ਖੁਰਾਕ ਲਈ ਇਹ ਅਹਿਮ ਕਾਰਜ ਕੀਤਾ ਹੈ। ਨਿਰਦੋਸ਼ ਜੀ ਨੇ ਹਥਲੀ ਪੁਸਤਕ 'ਦੋ ਤਲਵਾਰੀ ਬੱਧੀਆਂ' ਵਿਚ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਜੀਵਨ ਉਦੇਸ਼ ਦੇ ਬਹੁਪੱਖੀ ਮੰਤਵਾਂ ਉੱਤੇ ਢਾਡੀ ਪ੍ਰਸੰਗਾਂ ਦੁਆਰਾ ਰੌਸ਼ਨੀ ਬਖੇਰਦਿਆਂ ਮੁਹਾਵਰੇਦਾਰ ਸ਼ੈਲੀ ਵਰਤਦਿਆਂ ਰੌਚਿਕਤਾ ਭਰਪੂਰ ਸਾਹਿਤ ਦੀ ਸਿਰਜਨਾ ਕੀਤੀ ਹੈ। ਜੋ ਕਿ ਪਾਠਕਾਂ ਦੇ ਹਿਰਦੇ ਨੂੰ ਗੁਰੂ ਘਰ ਦਾ ਸ਼ਰਧਾਲੂ ਬਣਨ ਲਈ ਸਕੂਨ ਪ੍ਰਦਾਨ ਕਰਦੀ ਹੈ। ਢਾਡੀ ਪ੍ਰਸੰਗ ਦੀਆਂ ਉਨ੍ਹਾਂ ਦੁਆਰਾ ਰਚਿਤ ਪਿਛਲੀਆਂ ਨੌਂ ਪੁਸਤਕਾਂ ਵਾਂਗ ਹੀ ਇਹ ਪੁਸਤਕ ਵੀ ਨਵੇਂ ਅਤੇ ਸਮਰੱਥ ਢਾਡੀ ਵੀਰਾਂ ਲਈ ਹੱਲਾ ਸ਼ੇਰੀ ਅਤੇ ਅਗਵਾਈ ਦਾ ਕੰਮ ਕਰੇਗੀ। ਵਾਹਿਗੁਰੂ ਗਿਆਨੀ ਕੇਵਲ ਸਿੰਘ ਨਿਰਦੋਸ਼ ਨੂੰ ਸਿਹਤਯਾਬ ਰੱਖੇ ਅਤੇ ਉਹ ਇੰਝ ਹੀ ਪੰਜਾਬੀ ਮਾਂ ਬੋਲੀ ਅਤੇ ਦੇਸ਼ ਤੇ ਕੌਮ ਦੀ ਸੇਵਾ ਨਿਭਾਉਂਦੇ ਰਹਿਣ।

*98556-87009*

— 0 —

# ਸਬਰ ਅੰਦਰ ਸਾਬਰੀ

*ਅਮਰੀਕ ਸਿੰਘ ਸ਼ੇਰ ਖਾਂ*

ਸਬਰ ਅਤੇ ਸੰਤੋਖ ਸਿੱਖੀ ਦੇ ਬੜੇ ਮੁਢਲੇ ਅਸੂਲ ਹਨ।ਕਈ ਵਾਰ ਤੀਜਾ ਗੁਣ ਧੀਰਜ ਵੀ ਇਹਨਾਂ ਵਿੱਚ ਆ ਸ਼ਾਮਲ ਹੁੰਦਾ ਹੈ।ਸੰਤੁਲਿਤ ਮਨੁੱਖੀ ਸ਼ਖਸੀਅਤ ਦੇ ਇਹ ਤਿੰਨੋਂ ਈ ਗੁਣ ਸਮੇਂ-ਸਮੇਂ 'ਤੇ ਅਤੇ ਵੱਖ ਵੱਖ ਹਾਲਾਤਾਂ ਚ ਜ਼ਿੰਦਗੀ ਦੀਆਂ ਲੋੜਾਂ ਮੁਤਾਬਕ ਆਪਣਾ ਨਿਵੇਕਲਾ ਰੰਗ ਵਿਖਾਉਂਦੇ ਰਹਿੰਦੇ ਹਨ।

ਜੇ ਜ਼ਰਾ ਗੰਭੀਰਤਾ ਨਾਲ ਦੇਖੀਏ ਤਾਂ ਸੰਤੋਖ ਤੇ ਧੀਰਜ ਦੋਨਾਂ ਈ ਗੁਣਾਂ ਦਾ ਬੀਜ-ਰੂਪ 'ਸਬਰ' ਨੂੰ ਹੀ ਮੰਨਿਆ ਜਾ ਸਕਦਾ ਹੈ।ਸਬਰ ਰੱਖਣ ਵਾਲੇ ਬੰਦੇ ਨੂੰ ਬਾਬਾ ਫਰੀਦ ਸਾਹਬ 'ਸਾਬਰੀ' ਅਵਸਥਾ ਦਾ ਮਾਲਕ ਮੰਨਦੇ ਹਨ ਤੇ ਉਹਨਾਂ ਨੇ ਏਸ ਅਵਸਥਾ ਨੂੰ ਵਡਿਆਉਂਦਿਆਂ ਬਿਆਨ ਕੀਤਾ ਹੈ:

*ਸਬਰ ਅੰਦਰ ਸਾਬਰੀ, ਤਨ ਏਵੈ ਜਾਲੇਨਿ॥*
*ਹੋਨ ਨਜੀਕ ਖੁਦਾਇ ਦੈ, ਭੇਤ ਨ ਕਿਸੈ ਦੇਨਿ॥*

ਉਪਰੋਕਤ ਸਲੋਕ ਦੇ ਮੱਦੇ ਨਜ਼ਰ ਫਰੀਦ ਸਾਹਬ ਸਪੱਸ਼ਟ ਕਰਦੇ ਹਨ ਕਿ ਸਾਬਰੀ ਅਵਸਥਾ ਵਾਲੇ ਮਨੁੱਖ ਹਮੇਸ਼ਾ ਆਪਣੇ ਤਨ ਨੂੰ ਪਿਆਰੇ ਦੇ ਵਿਛੋੜੇ ਦੀ ਭੱਠੀ 'ਚ ਜਾਲਦੇ ਰਹਿੰਦੇ ਹਨ ਤੇ ਆਖਰ ਪ੍ਰਭੂ-ਪਿਆਰੇ ਦੇ ਅਤਿਅੰਤ ਨਜ਼ਦੀਕ ਹੁੰਦਿਆਂ ਹੋਇਆਂ ਵੀ ਆਪਣੀ ਏਸ ਉੱਚਤਮ ਅਵਸਥਾ ਦਾ ਕਿਸੇ ਨੂੰ ਭੇਤ ਤੱਕ ਨਹੀਂ ਦਿੰਦੇ ।

ਏਸੇ ਈ ਤਰ੍ਹਾਂ ਇੱਕ ਹੋਰ ਸਲੋਕ ਵਿੱਚ ਫਰੀਦ ਸਾਹਬ ਸਬਰ ਦੀ ਮਹਿਮਾ ਬਿਆਨ ਕਰਦਿਆਂ ਸਾਨੂੰ ਸਭ ਨੂੰ ਤਾਕੀਦ ਕਰਦੇ ਹਨ ਕਿ ਸਬਰ ਦੀ ਬਰਕਤ ਸੰਭਾਲਣ ਵਾਲਾ ਮਨੁੱਖ ਅਧਵਾਟੇ ਮਰ ਮੁੱਕ ਜਾਣ ਵਾਲੇ ਨਾਲਿਆਂ ਦੀ ਨਿਆਈਂ ਨਾ ਹੋ ਕੇ ਅਸਗਾਹ ਦਰਿਆ ਦਾ ਰੂਪ ਧਾਰਨ ਕਰ ਜਾਂਦਾ ਹੈ।ਦਰਿਆ ਵੀ ਉਹ, ਜੋ ਰਵਾਨੀਅਤ ਨਾਲ ਭਰਪੂਰ ਹੋਇਆ ਜੰਗਲ, ਬੇਲੇ, ਖੇਤੀਆਂ ਸਭ ਸਿੰਜਦਾ ਆਖਰ ਸ਼ਹੁ-ਸਾਗਰ ਚ ਵਿਲੀਨ ਹੋ ਜਾਂਦਾ ਹੈ।ਫਰੀਦ ਸਾਹਬ ਫੁਰਮਾਉਂਦੇ ਹਨ:

*ਸਬਰ ਏਹੁ ਸੁਆਉ, ਜੇ ਤੂ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ॥*

ਭਾਵ ਛੋਟੇ ਵਹਿਣ ਦੀ ਬਜਾਇ ਸਾਬਰ ਬੰਦਾ ਵੱਡੇ ਵਹਿਣ ਦਾ ਰੂਪ ਧਾਰਨ ਕਰ ਜਾਂਦਾ ਹੈ।

ਜੇਕਰ ਸਾਬਰੀ ਅਵਸਥਾ ਤੇ ਪਹੁੰਚੇ ਮਨੁੱਖ ਤੇ ਅਖੌਤੀ ਖੁਲ੍ਹ-ਦਿਲੇ ਮਨੁੱਖ ਦੀ ਤੁਲਨਾ ਕੀਤੀ ਜਾਵੇ ਤਾਂ ਸਾਫ ਪਤਾ ਲੱਗਦਾ ਹੈ ਕਿ ਖੁਲ੍ਹੇ ਖਰਚ ਦਿਖਾਉਣ ਵਾਲਿਆਂ ਦੇ ਪੱਲੇ 'ਸਬਰ' ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ।ਉਹ ਦੂਜਿਆਂ ਨੂੰ ਲੁੱਟ ਕੇ ਤੇ ਉਹਨਾਂ ਦਾ ਖੂਨ ਨਿਚੋੜ ਕੇ ਆਪਣੀ ਐਸ਼ਪ੍ਰਸਤੀ ਉੱਪਰ ਤਾਂ ਢੇਰਾਂ ਖਰਚ ਕਰ ਸਕਦੇ ਹਨ ਪਰ ਦੂਜਿਆਂ ਲਈ ਕਦੇ ਕੌਡੀ ਨਹੀਂ ਖਰਚ ਸਕਦੇ।ਦੂਜਿਆਂ ਲਈ ਖਰਚਣ ਦੀ ਦਾਤ ਤਾਂ ਸਿਰਫ 'ਸਾਬਰ' ਬੰਦਿਆਂ ਦੇ ਹਿੱਸੇ ਹੀ ਆਉਂਦੀ ਹੈ।

ਇਸ ਲਈ ਸੇਵਾ-ਰੱਤੜੇ ਸਿੱਖਾਂ ਨੂੰ ਵੀ 'ਸਬਰ' ਦਾ ਮੀਰੀ ਪਾਠ ਪੜ੍ਹਾਉਂਦਿਆਂ ਭਾਈ ਗੁਰਦਾਸ ਵੀ ਅਸਲ ਮੁਰੀਦ ਦੇ ਗੁਣਾਂ ਨੂੰ ਇੰਜ ਬਿਆਨ ਕਰਦੇ ਹਨ:

*ਸਾਬਰ ਸਿਦਕਿ ਸਹੀਦ, ਭਰਮ ਭਉ ਖੋਵਣਾ॥*

ਉਪਰੋਕਤ ਸਮੂਹ ਮਹਾਂਵਾਕਾਂ ਦੇ ਵਿਸ਼ਲੇਸ਼ਣ ਤੋਂ ਇਹ ਤੱਥ ਭਲੀਭਾਂਤ ਸਮਝਿਆ ਜਾ ਸਕਦਾ ਹੈ ਕਿ 'ਸਾਬਰੀ' ਇੱਕ ਐਸੀ ਅਵਸਥਾ ਹੈ ਜਿੱਥੇ ਪਹੁੰਚ ਕੇ ਮਨੁੱਖ 'ਮੈਂ ਨਾਹੀ ਸਭ ਤੂੰ' ਦੇ ਰੰਗ ਚ ਰੰਗਿਆ ਜਾਂਦਾ ਹੈ।ਇਸ ਅਵਸਥਾ 'ਤੇ ਪਹੁੰਚਿਆ ਮਨੁੱਖ ਕੋਈ ਆਮ ਮਨੁੱਖ ਨਹੀਂ ਸਗੋਂ ਮਹਾਂ-ਮਾਨਵ ਦੀ ਸ਼੍ਰੇਣੀ ਚ ਗਿਣਿਆ ਜਾਣ ਵਾਲਾ ਮਹਾਂਪੁਰਸ਼ ਹੋ ਨਿੱਬੜਦਾ ਹੈ।ਇਸ ਸ਼੍ਰੇਣੀ ਵਾਲੇ ਮਹਾਂਪੁਰਸ਼ ਤੱਤੀ ਤਵੀ ਤੇ ਬੈਠ ਕੇ ਵੀ 'ਤੇਰਾ ਭਾਣਾ ਮੀਠਾ ਲਾਗੈ' ਦੀ ਸੱਦ ਲਾਉਂਦੇ ਰਹਿੰਦੇ ਹਨ।

ਜਿਸ ਸਬਰ ਤੇ ਸੰਤੋਖ ਦੀ ਮਹਿਮਾ ਸਾਡੇ ਗੁਰੂ ਸਾਹਿਬਾਨ ਨੇ ਇੰਨੀ ਗਾਈ ਸੀ ਪਰ ਅਫਸੋਸ! ਅੱਜ ਉਹ ਸਬਰ, ਸੰਤੋਖ ਤੇ ਧੀਰਜ ਆਧੁਨਿਕ ਸੋਚ ਵਿੱਚੋਂ ਖੰਭ ਲਾ ਕੇ ਉੱਡ-ਪੁੱਡ ਚੁੱਕਾ ਹੈ।ਅਜੋਕੇ ਤੇਜ਼-ਰਫਤਾਰੀ ਯੁਗ ਚ ਪੰਜਾਬੀ-ਭਾਸ਼ਾ ਦਾ ਵੀ ਨਵਾਂ ਮੁਹਾਂਦਰਾ ਸਾਹਮਣੇ ਆਉਣ ਲੱਗਾ ਹੈ।ਤੇਜ਼ੀ, ਕਾਹਲੀ, ਤੁਰੰਤ, ਝੱਟ ਮੰਗਣੀ-ਫੱਟ ਵਿਆਹ, ਮਿੰਟੋ-ਮਿੰਟੀ ਤੇ ਫਟੇ ਚੱਕ ਬਿਰਤੀ ਨੇ ਅਜੋਕੇ ਸਮੇਂ 'ਚ ਸਾਡੀ ਜ਼ਿੰਦਗੀ ਚ ਭੂਚਾਲ ਲਿਆ ਛੱਡਿਆ ਹੈ।ਹਰ ਕੰਮ ਅਸੀਂ ਮਿਜ਼ਾਈਲ ਦੀ ਸਪੀਡ ਨਾਲ ਕਰਨ ਨੂੰ ਕਾਹਲੇ ਹਾਂ।ਕਈ ਵਾਰ ਇਉਂ ਜਾਪਦਾ ਹੈ ਕਿ ਪੂਰਾ ਸੰਸਾਰ ਜਿਵੇਂ ਕਿਸੇ ਅੰਨ੍ਹੀ ਦੌੜ ਚ ਸ਼ਾਮਲ ਹੋਇਆ ਸਬਰ, ਸੰਤੋਖ,

ਸਹਿਜਤਾ ਵਰਗੇ ਗੁਣਾਂ ਨੂੰ ਕਈ ਸਦੀਆਂ ਪਿੱਛੇ ਛੱਡ ਆਇਆ ਹੋਵੇ।

ਏਸ ਤੇਜ਼ੀ ਦੇ ਭਿਆਨਕ ਸਿੱਟੇ ਅਸੀਂ ਰੋਜ਼ਮੱਰਾ ਦੀ ਜ਼ਿੰਦਗੀ ਚ ਆਪਣੇ ਪਿੰਡੇ 'ਤੇ ਹੰਢਾ ਰਹੇ ਹਾਂ ਪਰ ਸ਼ਾਇਦ ਅਖੌਤੀ 'ਵਿਕਾਸ ਮਾਡਲ' ਨੇ ਸਾਡੀਆਂ ਅੱਖਾਂ ਮੂਹਰੇ ਐਸੇ ਭੰਬੂ-ਤਾਰੇ ਨਚਾਏ ਨੇ ਕਿ ਅਸੀਂ ਆਪਣੀਆਂ ਅੱਖਾਂ ਸਾਹਵੇਂ ਏਸ ਕਾਹਲ ਸਦਕਾ ਖਤਮ ਹੋ ਰਹੀਆਂ ਸੈਂਕੜੇ ਜ਼ਿੰਦਗੀਆਂ ਦੀ ਗਾਥਾ ਵੀ ਦੇਖਣੋਂ ਤੇ ਸੁਣਨੋਂ ਇਨਕਾਰੀ ਹੋ ਚੁੱਕੇ ਹਾਂ।

ਤੇਜ਼ ਰਫਤਾਰੀ ਜੁਗ ਚ ਤੇਜ਼ ਰਫਤਾਰੀ ਗੱਡੀਆਂ ਜਦ ਆਪਸ ਵਿੱਚ ਗੋਲੀ ਵਰਗੀ ਸਪੀਡ ਨਾਲ ਟਕਰਾਉਂਦੀਆਂ ਨੇ ਤਾਂ ਇਹਨਾਂ ਗੱਡੀਆਂ 'ਚ ਸਫਰ ਕਰਦੇ ਮਨੁੱਖਾਂ ਦੇ ਸੋਹਲ ਸਰੀਰ ਰੂੰ ਦੇ ਫੰਬਿਆਂ ਵਾਂਗ ਕਿਤੇ ਦੂਰ ਜਾ ਖਿੱਲਰਦੇ ਨੇ।

ਜੇ ਦੇਖਿਆ ਜਾਵੇ ਤਾਂ ਸਬਰ ਤੇ ਧੀਰਜ ਦਾ ਸਾਡੀ ਰੋਜ਼ਾਨਾ ਜ਼ਿੰਦਗੀ ਚੋਂ ਮਨਫੀ ਹੋ ਜਾਣਾ ਹੀ ਐਸੇ ਦੁਖਾਂਤਾਂ ਦਾ ਪ੍ਰਮੁੱਖ ਕਾਰਨ ਹੈ।ਬੇਸ਼ੱਕ ਦੋਸ਼ ਅਸੀਂ ਟੁੱਟੀਆਂ ਸੜਕਾਂ ਜਾਂ ਕਿਸੇ ਹੋਰ ਲਾਪ੍ਰਵਾਹੀ ਨੂੰ ਦੇਈ ਜਾਈਏ ਪਰ ਸਬਰ ਤੇ ਧੀਰਜ ਦੀ ਅਣਹੋਂਦ ਦੇ ਰੋਲ ਨੂੰ ਕਦੇ ਵੀ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ।

ਏਸੇ ਹੀ ਤਰ੍ਹਾਂ ਸੰਤੋਖ ਦੀ ਬਾਤ ਪਾਉਂਦਿਆਂ ਗੁਰੂ ਅਰਜੁਨ ਸਾਹਬ ਨੇ ਕਿੰਨਾ ਪਿਆਰਾ ਬਚਨ ਫੁਰਮਾਇਆ ਹੈ:

*ਬਿਨਾ ਸੰਤੋਖ ਨਹੀ ਕੋਊ ਰਾਜੈ॥*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*

ਭਾਵ ਸੰਤੋਖ ਤੋਂ ਬਗੈਰ ਮਨੁੱਖ ਦੀ ਕਦੇ ਤ੍ਰਿਪਤੀ ਨਹੀਂ ਹੋ ਸਕਦੀ । ਭੁੱਖੇਲ ਬਿਰਤੀ ਮਨੁੱਖ, ਰੱਜ ਕੇ ਵੀ ਭੁੱਖਾ ਹੀ ਰਹਿੰਦਾ ਹੈ ਤੇ ਸੰਤੋਖੀ ਮਨੁੱਖ ਭੁੱਖਾ ਵੀ ਰੱਜਿਆ ਮਹਿਸੂਸ ਕਰਦਾ ਹੈ।

ਏਸੇ ਸੰਬੰਧ ਚ ਇੱਕ ਵਾਰਤਾ ਯਾਦ ਆਈ ਕਿ ਇੱਕ ਵਾਰ ਕੋਈ ਮਨੁੱਖ ਹੱਥ ਤੇ ਰੋਟੀ ਰੱਖ ਕੇ ਖਾ ਰਿਹਾ ਸੀ।ਉਹਦੇ ਕੋਲ ਕੋਈ ਦਾਲ-ਸਬਜ਼ੀ ਜਾਂ ਸਲੂਣਾ ਨਹੀਂ ਸੀ।ਉਹ ਇੱਕ ਬੁਰਕੀ ਤੋੜਦਾ ਤੇ ਉਸਨੂੰ ਹੱਥ ਤੇ ਰੱਖੀ ਰੋਟੀ ਤੇ ਘਸਾਉਂਦਾ ਤੇ ਮੂੰਹ ਚ ਪਾ ਲੈਂਦਾ।ਫਿਰ ਪੂਰੇ ਅਨੰਦ ਨਾਲ ਸਿਰ ਹਿਲਾਉਂਦਾ।ਗ੍ਰਾਹੀ ਅੰਦਰ ਲੰਘ ਜਾਂਦੀ ਤਾਂ ਫਿਰ ਦੂਜੀ ਬੁਰਕੀ ਤੋੜਦਾ।ਇਸ ਬੁਰਕੀ ਨੂੰ ਵੀ ਕਿਸੇ ਸਬਜ਼ੀ ਆਦਿਕ ਸਲੂਣੇ ਤੋਂ ਸੱਖਣੀ ਰੋਟੀ ਤੇ ਘਸਾਉਂਦਾ ਤੇ ਪੂਰੇ ਅਨੰਦ ਨਾਲ ਸਿਰ ਹਿਲਾਉਂਦਾ ਮੂੰਹ ਚ ਪਾ ਲੈਂਦਾ।

ਜਦ ਲੰਬਾ ਸਮਾਂ ਇਹ ਸਿਲਸਿਲਾ ਚੱਲਦਾ ਰਿਹਾ ਤਾਂ ਲਾਗੇ ਰੁੱਖ ਦੇ ਓਹਲੇ ਖੜ੍ਹ ਕੇ ਇਹ ਸਭ ਕੁਝ ਵੇਖ ਰਿਹਾ ਇੱਕ ਹਮਾਤੜ ਆਦਮੀ ਨੇੜੇ ਆਇਆ ਤੇ ਕਹਿਣ ਲੱਗਾ 'ਮਿੱਤਰਾ! ਜ਼ਰਾ ਇਹ ਤਾਂ ਦੱਸ, ਤੂੰ ਬੁਰਕੀ ਤੋੜ ਕੇ ਸੱਖਣੀ ਰੋਟੀ ਤੇ ਘਸਾਉਂਦਾ ਏਂ ਤੇ ਫਿਰ ਸਿਰ ਹਿਲਾਉਂਦਾ ਮੂੰਹ ਚ ਪਾ ਲੈਂਦਾ ਏਂ।ਇਹ ਮਾਜ਼ਰਾ ਕੀ ਏ?'

ਅੱਗੋਂ ਸੰਤੋਖੀ ਮਨੁੱਖ ਦਾ ਜਵਾਬ ਸੀ " ਭਾਈ, ਮੈਂ ਬੁਰਕੀ ਤੋੜਦਾਂ, ਸੱਖਣੀ ਰੋਟੀ ਤੇ ਘਿਸਾਉਂਦਾਂ ਤੇ ਇਹ ਸੋਚ ਕੇ ਮੂੰਹ ਚ ਪਾਉਂਦਾਂ ਕਿ ਮੈਂ ਰੋਟੀ ਖੱਟੇ-ਮਿੱਠੇ ਅਚਾਰ ਤੇ ਘਿਸਾ ਕੇ ਮੂੰਹ ਚ ਪਾਈ ਏ।ਬੱਸ, ਏਸੇ ਸੋਚ ਨਾਲ ਈ ਮੇਰੀ ਗ੍ਰਾਹੀ ਦਾ ਸਵਾਦ ਬਦਲ ਜਾਂਦਾ ਏ।"

ਅਗਲਾ ਮਨੁੱਖ ਵੀ ਅੱਗੋਂ ਪੂਰਾ ਢੁੱਚਰ-ਬਾਜ਼ ਸੀ।ਉਹ ਕਹਿਣ ਲੱਗਾ " ਓ ਭਲਿਆ-ਮਾਣਸਾ! ਜੇ ਸਵਾਦ ਈ ਲੈਣਾ ਈ ਤਾਂ ਕਿਸੇ ਹੋਰ ਚੰਗੇ ਪਦਾਰਥ ਬਾਰੇ ਸੋਚ ਲਿਆ ਕਰ।ਸੋਚਣ 'ਚ ਤੇਰਾ ਕੀ ਜਾਂਦਾ ਏ।ਸਿਰਫ ਅਚਾਰ 'ਚ ਈ ਆਪਣੀ ਸੋਚ ਨੂੰ ਕਿਉਂ ਫਸਾਈ ਬੈਠਾ ਏਂ?"

ਅੱਗੋਂ ਸੰਤੋਖੀ ਮਨੁੱਖ ਨੇ ਝੱਟ ਜਵਾਬ ਦਿੱਤਾ " ਭਾਈ ਪੁਰਸ਼ਾ! ਮਨ ਨੂੰ ਓਨਾ ਕੁ ਲਾਰਾ ਦਿਓ, ਜਿੰਨੇ ਕੁ ਤੇ ਉਹ ਵੀ ਯਕੀਨ ਕਰ ਲਵੇ।ਐਵੇਂ ਸ਼ੇਖ-ਚਿਲੀ ਵਾਲੇ ਥੁੱਕੀਂ ਵੜੇ ਪਕਾਵਾਂਗੇ ਤਾਂ ਭੁੱਖੇ ਤਾਂ ਮਰਨਾ ਈ ਮਰਨਾ ਏ ਸਗੋਂ ਥੁੱਕਾਂ ਸੁੱਟ-ਸੁੱਟ ਪਾਣੀ ਖੁਣੋਂ ਵੀ ਬੇਹਾਲ ਹੁੰਦੇ ਫਿਰਾਂਗੇ।"

ਸੋ ਉਪਰੋਕਤ ਸਾਰੀ ਵਿਚਾਰ-ਚਰਚਾ ਦਾ ਕੇਂਦਰੀ-ਭਾਵ ਇਹੀ ਨਿਕਲਦਾ ਹੈ ਕਿ ਸਬਰ-ਸੰਤੋਖ ਤੇ ਧੀਰਜ ਦਾ ਪੱਲਾ ਫੜਿਆਂ ਜ਼ਿੰਦਗੀ ਅਵੱਸ਼ ਹੀ ਸਵਾਦਲੀ ਤੇ ਸਹਿਜਤਾ ਭਰੀ ਬਣ ਜਾਂਦੀ ਏ।

ਸਬਰ ਤੇ ਸੰਤੋਖ ਦਾ ਮਤਲਬ ਖੜ੍ਹੇ ਪਾਣੀਆਂ ਤੋਂ ਨਾ ਸਮਝ ਲੈਣਾ ਜਿਹੜੇ ਆਖਰਕਾਰ ਬਦਬੂ ਦਾ ਸਬੱਬ ਬਣ ਜਾਂਦੇ ਨੇ।ਸਗੋਂ ਸਬਰ ਤਾਂ ਖਾਸ ਰਫਤਾਰ ਨਾਲ ਠੁਮਕਦੇ ਘੋੜੇ ਦੀ ਨਿਆਈਂ ਹੈ ਜੀਹਦੇ 'ਤੇ ਸਵਾਰੀ ਕਰਕੇ ਜਿੱਥੇ ਮੰਜ਼ਲ ਪੈਰਾਂ ਚ ਆ ਡਿੱਗਦੀ ਹੈ ਉੱਥੇ ਕੀਤਾ ਹੋਇਆ ਸਫਰ ਵੀ ਜ਼ਿੰਦਗੀ ਦੇ ਆਖਰੀ ਪਲਾਂ ਤੱਕ ਮਨੁੱਖ ਨੂੰ ਰਸ-ਵਿਭੋਰ ਕਰਦਾ ਰਹਿੰਦਾ ਹੈ।

ਆਓ! ਸਬਰ ਦੇ ਏਸ ਦੈਵੀ-ਗੁਣ ਨੂੰ ਸੰਗੀ-ਸਾਥੀ ਬਣਾ ਕੇ ਤਾਂ ਵੇਖੀਏ।

— 0 — *98157-58466*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋ ਰਹੀ ਬੇਅਦਬੀ ਦੇ ਸਬੰਧ ਵਿੱਚ ਰੋਸ ਪ੍ਰਗਟ ਕਰ ਰਹੇ ਸਿੰਘਾਂ ਦੀਆਂ ਗ੍ਰਿਫਤਾਰੀਆਂ 'ਤੇ ਦੇਸ ਧ੍ਰੋਹੀ ਦੇ ਕੇਸ ਦਰਜ ਕਰਨੇ ਪੰਜਾਬ ਸਰਕਾਰ ਦੇ ਪੰਥ ਵਿਰੋਧੀ ਹੋਣ ਦਾ ਸਬੂਤ: ਭਾਈ ਪੰਥਪ੍ਰੀਤ ਸਿੰਘ ਅਤੇ ਹੋਰ ਪ੍ਰਚਾਰਕ

*ਸਤਨਾਮ ਸਿੰਘ ਚੰਦੜ*

ਪੰਜਾਬ ਰਾਜ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੀ ਨਿੱਤ ਦਿਹਾੜੇ ਹੋ ਰਹੀ ਬੇਅਦਬੀ ਕਰਨ ਦੇ ਅਸਲ ਦੋਸ਼ੀਆਂ ਨੂੰ ਫੜਨ ਦੀ ਬਜਾਏ ਸਿੱਖਾਂ ਵਿੱਚ ਉਠ ਰਹੇ ਆਪ ਮੁਹਾਰੇ ਰੋਸ ਨੂੰ ਦਬਾਉਣ ਲਈ ਰੋਸ ਪ੍ਰਗਟ ਕਰ ਰਹੇ ਸਿੰਘਾਂ 'ਤੇ ਸਰਕਾਰ ਵੱਲੋਂ ਲਾਠੀਚਾਰਜ ਕਰਨਾ, ਆਗੂਆਂ 'ਤੇ ਦੇਸ ਧ੍ਰੋਹੀ ਦੇ ਕੇਸ ਦਰਜ ਕਰਕੇ ਜੇਲ੍ਹਾਂ ਵਿੱਚ ਸੁੱਟਣਾ ਸਰਕਾਰ ਦੀ ਅਤਿ ਘਿਨਾਉਣੀ ਕਾਰਵਾਈ ਅਤੇ ਪਹਿਲਾਂ ਤੋਂ ਹੀ ਪੰਥ ਵਿਰੋਧੀ ਕਾਰਵਾਈਆਂ ਕਰਨ ਵਾਲੇ ਬਾਦਲ ਪ੍ਰਵਾਰ ਦਾ ਪੰਥ ਵਿਰੋਧੀ ਹੋਣ ਦਾ ਇੱਕ ਹੋਰ ਸਬੂਤ ਹੈ। ਜਿਸ ਦੀ ਅਸੀਂ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦੇ ਹਾਂ। ਇਹ ਸ਼ਬਦ ਸਿੱਖ ਪ੍ਰਚਾਰਕ ਭਾਈ ਪੰਥਪ੍ਰੀਤ ਸਿੰਘ, ਭਾਈ ਭਾਈ ਰਣਜੀਤ ਸਿੰਘ ਢੱਡਰੀਆਂ ਵਾਲੇ, ਭਾਈ ਹਰਜਿੰਦਰ ਸਿੰਘ ਮਾਂਝੀ, ਭਾਈ ਸਤਨਾਮ ਸਿੰਘ ਚੰਦੜ, ਭਾਈ ਹਰਜੀਤ ਸਿੰਘ ਢਪਾਲੀ, ਭਾਈ ਨਿਰਮਲ ਸਿੰਘ ਧੂੜਕੋਟ, ਸੁਖਜੀਤ ਸਿੰਘ ਖੋਸਾ ਅਤੇ ਭਾਈ ਦਲੇਰ ਸਿੰਘ ਖੇੜੀ ਵਾਲਿਆਂ ਨੇ ਇੱਕ ਸਾਂਝੇ ਪ੍ਰੈੱਸ ਬਿਆਨ ਵਿੱਚ ਕਹੇ। ਉਨ੍ਹਾਂ ਕਿਹਾ ਸਰਕਾਰ ਵੱਲੋਂ ਆਪਣੀ ਨਾਕਾਮਯਾਬੀ ਨੂੰ ਛੁਪਾਉਣ ਲਈ ਲੋਕਾਂ ਵਿੱਚ ਜਾਣ ਸਮੇਂ ਆਪਣੀ, ਆਪਣੇ ਵਜੀਰਾਂ, ਵਿਧਾਇਕਾਂ ਤੇ ਮੁੱਖ ਆਗੂਆਂ ਦੀ ਸੁਰੱਖਿਆ ਲਈ ਅਤੇ ਰੋਸ ਪ੍ਰਗਟ ਕਰ ਰਹੇ ਸਿੰਘਾਂ ਦੀ ਸੀ.ਆਈ.ਡੀ ਅਤੇ ਲਾਠੀਚਾਰਜ ਕਰਨ ਲਈ ਜਿੰਨੇ ਪੁਲਿਸ ਮੁਲਾਜਮ ਤਾਇਨਾਤ ਕੀਤੇ ਹੋਏ ਹਨ ਜੇ ਇਸ ਤੋਂ ਅੱਧੇ ਵੀ ਅਸਲ ਦੋਸ਼ੀਆਂ ਦੀ ਭਾਲ ਕਰ ਕੇ ਸਜਾਵਾਂ ਦਿਵਾਉਣ ਲਈ ਲਾ ਦਿੱਤੇ ਜਾਣ ਤਾਂ ਪੰਜਾਬ ਦਾ ਮਾਹੌਲ ਸ਼ਾਂਤ ਹੋ ਸਕਦਾ ਹੈ। ਉਨ੍ਹਾਂ ਮੰਗ ਕੀਤੀ ਕਿ ਪੰਜਾਬ ਵਿੱਚ ਪਿਛਲੇ ਦਿਨਾਂ ਵਿੱਚ ਵਾਪਰੇ ਘਟਨਾ ਕ੍ਰਮ ਦੌਰਾਨ ਰੋਸ ਪ੍ਰਗਟ ਕਰਨ ਵਾਲੇ ਫੜੇ ਗਏ ਸਿੱਖ ਨੌਜਵਾਨਾਂ ਨੂੰ ਤੁਰੰਤ ਰਿਹਾ ਕਰੇ ਅਤੇ ਬੇਅਦਬੀ ਕਰਨ ਵਾਲੇ ਅਸਲ ਦੋਸ਼ੀਆਂ ਨੂੰ ਤੁਰੰਤ ਗ੍ਰਿਫਤਾਰ ਕਰੇ। ਪ੍ਰਚਾਰਕਾਂ ਨੇ ਹਾਕਮ ਧਿਰ ਨੂੰ ਚਿਤਾਵਨੀ ਦਿੱਤੀ ਕਿ ਲੋਕਤੰਤਰਕ ਢੰਗ ਨਾਲ ਰੋਸ ਪ੍ਰਗਟ ਕਰ ਰਹੇ ਲੋਕਾਂ ਦੀ ਅਵਾਜ਼ ਦਬਾਉਣ ਲਈ ਉਨ੍ਹਾਂ 'ਤੇ ਅੰਨ੍ਹੇਵਾਹ ਲਾਠੀਚਾਰਜ ਕਰਕੇ ਅਤੇ ਸਤਾਧਾਰੀ ਪਾਰਟੀ ਦੇ ਆਗੂਆਂ ਵੱਲੋਂ ਭਾਰੀ ਸੁਰੱਖਿਆ ਨਾਲ ਵਿਚਰਨ ਨਾਲ ਉਹ ਕਦੀ ਵੀ ਲੋਕ ਨੇਤਾ ਨਹੀਂ ਬਣ ਸਕਦੇ ਬਲਕਿ ਪਲਨਾਇਕ ਅਤੇ ਪੰਥ ਵਿਰੋਧੀ ਹੋਣ ਦਾ ਸਬੂਤ ਹੀ ਦੇ ਰਹੇ ਹਨ ਜਿਸ ਦੀ ਹਰ ਮਨੁਖੀ ਅਧਿਕਾਰਾਂ ਦੇ ਹਾਮੀ ਮਨੁੱਖ ਨੂੰ ਨਿੰਦਾ ਕਰਨੀ ਚਾਹੀਦੀ ਹੈ।

98766-13129

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਮਿੰਨੀ ਕਹਾਣੀ

# ਉਦਾਸ ਮਾਂ

*ਜਸਬੀਰ ਸਿੰਘ ਜੌਲੀ*
*ਰਿਟਾ: ਐਸ.ਡੀ.ਐਮ. ਦਿੱਲੀ ਸਰਕਾਰ*

ਮਾਂ ਉਦਾਸ ਕਿਉਂ ਬੈਠੀ ਹੈ। ਪੁੱਤ ਕੌਣ ? ਮਾਂ ਮੈਂ ਤੇਰਾ ਪੰਜਾਬੀ ਪੁੱਤਰ। ਆ ਪੁੱਤ ਬਹਿ ਜਾ। ਮਾਂ ਸੱਚੀ ਸੱਚੀ ਦੱਸ ਤੂੰ ਉਦਾਸ ਕਿਉਂ ਬੈਠੀ ਹੈਂ। ਪੁੱਤ ਕੀ ਦਸਾਂ, ਮੇਰੇ ਦਿਲ ਵਿੱਚ ਘੇਰ ਪੈ ਰਹੀ ਹੈ। ਮੈਨੂੰ ਆਪਣਾ ਖਾਤਮਾ ਨਜ਼ਰ ਆ ਰਿਹਾ ਹੈ। ਉਹ ਕਿਸ ਤਰ੍ਹਾਂ ਮਾਂ ? ਕੀ ਦਸਾਂ ਪੁੱਤਰ ਬੜੀ ਲੰਬੀ ਕਹਾਣੀ ਹੈ। ਮਾਂ ਦਸ ਤਾਂ ਸਹੀ, ਸ਼ਾਇਦ ਮੈਂ ਕੋਈ ਮਦਦ ਕਰ ਸਕਾਂ। ਪੁੱਤਰ ਮਦਦ ਤਾਂ ਤੇਰੇ ਵਰਗੇ ਬੱਚਿਆਂ ਨੇ ਹੀ ਕਰਨੀ ਪਰ ਮੈਨੂੰ ਲੱਗਦਾ ਹੈ ਕਿ ਮੇਰੀ ਕੋਈ ਸੁਧ ਨਹੀਂ ਲੈ ਰਿਹਾ ਬਲਕਿ ਮੇਰੇ ਨਾਲ ਮਜ਼ਾਕ ਹੋ ਰਿਹਾ ਹੈ। ਹੁਣ ਮੇਰੇ ਨਾਲ ਕੋਈ ਗੱਲਬਾਤ ਨਹੀਂ ਕਰਦਾ, ਚਾਹੇ ਪਹਿਲੇ ਲੋਕੀਂ ਮੇਰੇ ਗੁਣ ਗਾਇਆ ਕਰਦੇ ਸੀ। ਹੁਣ ਮੈਨੂੰ ਗਰੀਬ ਸ਼ੋਹਦੀ ਜਿਹੀ ਸਮਝ ਕੇ ਦੂਰ ਕੀਤਾ ਹੋਇਆ ਹੈ। ਕਦੀ ਕਦਾਈ ਕੋਈ ਮੇਰੇ ਨਾਲ ਗੱਲ ਕਰ ਲੈਂਦਾ ਹੈ ਜਿਸ ਤਰ੍ਹਾਂ ਅੱਜ ਤੂੰ ਗੱਲ ਕਰ ਰਿਹਾ ਹੈਂ। ਮੈਨੂੰ ਸੋਚਾਂ ਪਈਆਂ ਹੋਈਆਂ ਨੇ ਕਿ ਜਿਸ ਤਰ੍ਹਾਂ ਦੀ ਹਵਾ ਚੱਲ ਰਹੀ ਹੈ ਮੈਂ ਅਲੋਪ ਹੀ ਹੋ ਜਾਵਾਂਗੀ। ਆਣ ਵਾਲੇ ਲੋਕੀ ਪੁਛਿਆ ਕਰਨਗੇ ਕਿ ਜਿਸ ਪੰਜਾਬੀ ਬੋਲੀ ਵਿੱਚ ਇਹ ਮਹਾਨ ਗੁਰੂ ਗ੍ਰੰਥ ਸਾਹਿਬ ਲਿਖਿਆ ਹੋਇਆ ਹੈ ਕੀ ਕਦੇ ਇਹ ਬੋਲੀ ਆਮ ਲੋਕੀਂ ਬੋਲਦੇ ਸੀ, ਇਨ੍ਹਾਂ ਖਿਆਲਾਂ ਵਿੱਚ ਡੁੱਸੀ ਮੈਂ ਉਦਾਸ ਜਹੀ ਬੈਠੀ ਹੋਈ ਹਾਂ ਪੁੱਤ !

ਪੁੱਤਰ ਤੈਨੂੰ ਕੀ ਦਸਾਂ ਕਿ ਮੇਰੀ ਕਿੰਨੀ ਵੱਡੀ ਸ਼ਾਨ ਸੀ। ਮੈਂ ਬਹੁਤ ਖੁਸ਼ ਸੀ। ਮੇਰੇ ਨਾਲ ਮੇਰੇ ਬੱਚੇ ਬੜੇ ਪਿਆਰ ਨਾਲ ਗੱਲ ਕਰਦੇ ਸੀ। ਮੇਰੇ ਖੂਬ ਗੁਣ ਗਾਂਦੇ ਸੀ। ਮੇਰਾ ਪਰਵਾਰ ਬਹੁਤ ਵੱਡਾ ਸੀ। ਮੈਂ ਫਖ਼ਰ ਮਹਿਸੂਸ ਕਰਦੀ ਸੀ ਪਰ ਵਕਤ ਅਤੇ ਹਾਲਾਤ ਨੇ ਮੈਨੂੰ ਬਹੁਤ ਹੀ ਛੋਟਾ ਕਰ ਦਿੱਤਾ ਹੈ। ਪਹਿਲੇ ਮੇਰੇ ਬੱਚੇ ਪਾਕਿਸਤਾਨ, ਕਸ਼ਮੀਰ, ਹਿਮਾਚਲ ਪ੍ਰਦੇਸ਼, ਪੰਜਾਬ ਅਤੇ ਹਰਿਆਣਾ ਵਿੱਚ ਵਸਦੇ ਸਨ ਤੇ ਮੇਰੇ ਨਾਲ ਬੜੀ ਇੱਜ਼ਤ ਪਿਆਰ ਨਾਲ ਗੱਲ ਕਰਦੇ ਸੀ ਪਰ ਹੁਣ ਇਹ ਓਪਰੇ ਜਹੇ ਹੋ ਗਏ ਹਨ ਕਿਉਂਕਿ ਇਨ੍ਹਾਂ ਆਪਸ ਵਿੱਚ ਵੰਡੀਆਂ ਪਾ ਲਈਆਂ ਹਨ। ਹੁਣ ਇਹ ਮੇਰੇ ਨਾਲ ਚੰਗੀ ਤਰ੍ਹਾਂ ਗੱਲ ਹੀ ਨਹੀਂ ਕਰਦੇ। ਕੁਝ ਸਮਾਂ ਪਹਿਲੇ ਪੰਜਾਬ ਅਤੇ ਦਿੱਲੀ ਵਿੱਚ ਤਾਂ ਮੈਨੂੰ ਇੱਜ਼ਤ ਮਿਲਦੀ ਰਹੀ। ਲੋਕੀਂ ਆਪਣੇ ਆਪ ਨੂੰ ਪੰਜਾਬੀ ਅਖਵਾ ਕੇ ਫਖ਼ਰ ਮਹਿਸੂਸ ਕਰਦੇ ਸੀ। ਬੜੀ ਸ਼ਾਨ ਨਾਲ ਕਹਿੰਦੇ ਸੀ ਕਿ ਅਸੀਂ ਪੰਜਾਬੀ ਹਾਂ ਅਤੇ ਪੰਜਾਬੀ ਬੋਲਦੇ ਸੀ ਪਰ ਅੱਜਕਲ ਇਹ ਵੀ ਬੇਗਾਨੇ ਜਹੇ ਲੱਗਦੇ ਹਨ। ਦਿਲ ਕਰਦੇ ਹਾਂ ਤਾਂ ਪਰਵਾਰ ਦਾ ਕੋਈ ਮੈਂਬਰ ਮੇਰੇ ਨਾਲ ਗੱਲ ਕਰ ਲੈਂਦਾ ਹੈ ਨਹੀਂ ਤਾਂ ਸਾਰਾ ਆਵਾ ਹੀ ਊਤ ਗਿਆ ਹੈ। ਮੈਨੂੰ ਛੋੜ ਹਿੰਦੀ, ਅੰਗਰੇਜ਼ੀ ਨਾਲ ਗੱਲਬਾਤ ਕਰਦੇ ਰਹਿੰਦੇ ਹਨ। ਮੈਨੂੰ ਮੂੰਹ ਚਿੜਾਂਦੇ ਹਨ ਤੇ ਸਾਫ ਕਹਿੰਦੇ ਹਨ ਕਿ ਅਸੀਂ ਪੰਜਾਬੀ ਮਾਂ ਬੋਲੀ ਨਾਲ ਗੱਲਬਾਤ ਨਹੀਂ ਕਰਨੀ। ਪਤਾ ਨਹੀਂ ਇਹ ਲੋਗ ਮੇਰੇ ਨਾਲ ਇਸ ਤਰ੍ਹਾਂ ਦਾ ਵਤੀਰਾ ਕਿਉਂ ਕਰ ਰਹੇ ਹਨ। ਮੇਰਾ ਕਸੂਰ ਤਾਂ ਦਸਣ।ਮੈਂ ਮਨਦੀ ਹਾਂ ਕਿ ਹਿੰਦੀ, ਅੰਗਰੇਜ਼ੀ ਮੇਰੀਆਂ ਨਜ਼ਦੀਕੀ ਰਿਸ਼ਤੇ ਦਾਰ ਹਨ। ਮੈਨੂੰ ਇਨ੍ਹਾਂ ਕੋਲੋਂ ਕੋਈ ਪਰੇਸ਼ਾਨੀ ਨਹੀਂ ਅਤੇ ਨਾ ਹੀ ਮੈਨੂੰ ਕੋਈ ਜਲਨ ਹੈ ਪਰ ਆਪਣੀ ਮਾਂ ਨੂੰ ਛੱਡ ਕੇ ਹੋਰਾਂ ਨਾਲ ਗੱਲਬਾਤ ਕਰਨੀ ਤਾਂ ਠੀਕ ਨਹੀਂ। ਮੈਂ ਤਾਂ ਕਹਿੰਦੀ ਹਾਂ ਕਿ ਭਾਈ ਮੇਰੇ ਨਾਲ ਵੀ ਗੱਲਬਾਤ ਕਰੋ ਤੇ ਹੋਰਾਂ ਨਾਲ ਵੀ ਕਰਦੇ ਰਹੋ। ਮੈਂ ਕੋਈ ਬੰਦਿਸ਼ ਨਹੀਂ ਲਾਈ ਹੋਈ।

ਜਦ ਮੈਂ ਬੱਚਿਆਂ ਨੂੰ ਜਿਹੜੇ ਪੰਜਾਬ ਵਿੱਚ ਵਸੇ ਹੋਏ ਨੇ (ਖਾਸ ਤੌਰ ਤੇ ਸਿੱਖ ਪਰਿਵਾਰਾਂ ਵਾਲੇ) ਨੂੰ ਟੀ.ਵੀ. ਤੇ ਹਿੰਦੀ ਵਿੱਚ ਗੱਲਬਾਤ ਕਰਦਿਆਂ ਸੁਣਦੀ ਹਾਂ ਤਾਂ ਮੈਨੂੰ ਬਹੁਤ ਦੁੱਖ ਮਹਿਸੂਸ ਹੁੰਦਾ ਹੈ ਕਿ ਮਾਂ ਨੂੰ ਛੱਡ ਕੇ ਮਾਮੀ-ਮਾਸੀ ਨਾਲ ਗੱਲ ਕਰ ਰਹੇ ਹਨ। ਮੇਰੀ ਜ਼ਰਾ ਵੀ ਪਰਵਾਹ ਨਹੀਂ ਕਰਦੇ। ਹੁਣ ਤੂੰ ਹੀ ਦਸ ਕਿ ਇਹ ਠੀਕ ਹੋ ਰਿਹਾ ਹੈ ? ਮੈਂ ਤੇਰੀ ਪੀੜਾ ਨੂੰ ਸਮਝਦਾ ਹਾਂ ਮਾਂ ਕਿ ਵਾਕਿਆ ਹੀ ਤੇਰੇ ਨਾਲ ਜ਼ਿਆਦਤੀ ਹੋ ਰਹੀ ਹੈ।

ਮੈਂ ਵੀ ਜਦ ਪੰਜਾਬੀ ਦੇ ਲੋਕਾਂ ਨੂੰ ਖਾਸ ਕਰਕੇ ਸਿੱਖ ਅਫਸਰ ਯਾ ਲੀਡਰ ਨੂੰ ਹਿੰਦੀ ਵਿੱਚ ਬੋਲਦਿਆਂ ਟੀ.ਵੀ. ਤੇ ਦੇਖਦਾ ਹਾਂ ਤਾਂ ਮਨ ਦੁੱਖੀ ਹੁੰਦਾ ਹੈ ਕਿ ਇਹ ਪੰਜਾਬ ਦੇ

ਪੰਜਾਬੀ ਹਨ ਜਿਨ੍ਹਾਂ ਪੰਜਾਬੀ ਸੂਬੇ ਦਾ ਮੋਰਚਾ ਲਗਾ ਕੇ ਪੰਜਾਬ ਛੋਟਾ ਕਰਵਾ ਲਿਆ, ਕੁਰਸੀਆਂ-ਪੋਜੀਸ਼ਨਾਂ ਸਾਂਭ ਲਈਆਂ ਪਰ ਆਪਣੀ ਪੰਜਾਬੀ ਮਾਂ ਬੋਲੀ ਨਾਲ ਕੀ ਕਰ ਰਹੇ ਹਨ। ਪੁੱਤ ਚੰਗਾ ਹੋਇਆ ਤੈਨੂੰ ਵੀ ਮੇਰੀ ਹਾਲਤ ਦਾ ਪਤਾ ਲੱਗ ਗਿਆ ਹੈ। ਹੁਣ ਤੂੰ ਹੀ ਦਸ ਕਿ ਮੇਰੇ ਬੱਚੇ ਖਾਸ ਤੌਰ ਤੇ ਜਿਹੜੇ ਸਿੱਖ ਪਰਵਾਰ ਨਾਲ ਸੰਬੰਧ ਰਖਦੇ ਹਨ ਅਗਰ ਉਹ ਵੀ ਮੇਰੀ ਪਰਵਾਹ ਨਾ ਕਰਣ ਤੇ ਮੈਂ ਕੀ ਕਰਾਂ ? ਉਹਨਾਂ ਨੂੰ ਪਤਾ ਹੈ ਕਿ ਮੈਂ ਉਨ੍ਹਾਂ ਨੂੰ ਬਹੁਤ ਕੁਝ ਦਿੱਤਾ ਹੋਇਆ ਹੈ, ਜਿਵੇਂ ਕਿ ਪੰਜਾਬੀ ਗੀਤ-ਸੰਗੀਤ, ਪੰਜਾਬੀ ਬੋਲੀਆਂ, ਪੰਜਾਬੀ ਸਾਹਿਤ ਅਤੇ ਗੁਰਬਾਣੀ ਜਿਹੜੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ਪਰ ਉਹ ਹੀ ਮੇਰੇ ਨਾਲ ਗੱਲ ਨਹੀਂ ਕਰਨਗੇ ਤਾਂ ਇਨ੍ਹਾਂ ਚੀਜ਼ਾਂ ਨੂੰ ਸਮਝਣਗੇ ਕਿਸ ਤਰ੍ਹਾਂ ਤੇ ਕੀ ਫਾਇਦਾ ਉਠਾਣਗੇ। ਅਗਰ ਇਹ ਮੇਰੇ ਨਾਲ ਏਹੀ ਸਲੂਕ ਕਰਦੇ ਰਹੇ ਤਾਂ ਇਹ ਅਨਮੋਲ ਚੀਜ਼ਾਂ ਬੇਕਾਰ ਜਿਹੀਆਂ ਲੱਗਣ ਲੱਗ ਪੈਣਗੀਆਂ ਤੇ ਇਕ ਦਿਨ ਅਲੋਪ ਹੋ ਜਾਣਗੀਆਂ।

ਮੈਨੂੰ ਤੇਰੀਆਂ ਗਲਾਂ ਸੁਣਕੇ ਬਹੁਤ ਦੁੱਖ ਹੋ ਰਿਹਾ ਹੈ ਕਿ ਵਾਕਿਆ ਹੀ ਤੇਰੀ ਹਾਲਤ ਖਸਤਾ ਹੋ ਰਹੀ ਹੈ। ਅਗਰ ਤੇਰੇ ਸਾਰੇ ਬੱਚੇ ਤੇਰੇ ਨਾਲ ਇਸ ਤਰ੍ਹਾਂ ਦਾ ਹੀ ਵਤੀਰਾ ਰਖਣਗੇ ਤਾਂ ਇਕ ਦਿਨ ਤੈਨੂੰ ਕਬਰ ਵਿੱਚ ਜਾਣਾ ਹੀ ਪਵੇਗਾ। ਪੁੱਤ ਤੂੰ ਮੇਰੀ ਹਾਲਤ ਸਮਝ ਲਈ ਹੈ ਮੈਨੂੰ ਬੜਾ ਸਕੂਨ ਮਿਲ ਰਿਹਾ ਹਾਂ ਅਤੇ ਉਮੀਦ ਹੈ ਕਿ ਤੂੰ ਆਪਣੇ ਹੋਰ ਪੰਜਾਬੀ ਭੈਣ ਭਰਾਵਾਂ ਨੂੰ ਮੇਰੀ ਹਾਲਤ ਬਾਰੇ ਸਮਝਾਏਗਾ ਤੇ ਮੇਰੀ ਤਰਫੋਂ ਉਨ੍ਹਾਂ ਨੂੰ ਬੇਨਤੀ ਕਰੇਂਗਾ ਕਿ ਭਾਈ ਆਪਣੀ ਪੰਜਾਬੀ ਮਾਂ ਬੋਲੀ ਦਾ ਖਿਆਲ ਕਰੋ ਤਾਂਕਿ ਤੁਹਾਡੀ ਮਾਂ ਖੁਸ਼ ਰਹੇ ਤੇ ਤੁਹਾਨੂੰ ਅਸੀਸਾਂ ਦੇਂਦੀ ਰਹੇ ਕਿ ਤੁਸੀਂ ਦੁਨਿਆਂ ਵਿੱਚ ਖੁਸ਼ੀਆਂ ਮਾਣੋ ਤੇ ਚੜ੍ਹਦੀ ਕਲਾ ਵਿੱਚ ਰਹੋ।

ਮਾਂ ਜਿਸ ਤਰ੍ਹਾਂ ਤੂੰ ਸਮਝਾਇਆ ਹੈ ਮੈਂ ਉਸੇ ਤਰ੍ਹਾਂ ਹੀ ਕਰਾਂਗਾ। ਮਾਂ ਮੈਂ ਤੈਨੂੰ ਆਪਣੇ ਬਾਰੇ ਦਸ ਦਿਆਂ ਕਿ ਮੈਂ ਚਾਹੇ ਤੇਰਾ ਸਰਵਨ ਪੁੱਤਰ ਤਾਂ ਨਹੀਂ ਪਰ ਸੱਚਾ ਪੁੱਤਰ ਜ਼ਰੂਰ ਹਾਂ। ਮੈਂ ਹਰ ਪੰਜਾਬੀ ਚਾਹੇ ਉਹ ਸਿੱਖ ਹੈ ਯਾ ਹਿੰਦੂ ਨਾਲ ਪੰਜਾਬੀ ਵਿੱਚ ਹੀ ਗੱਲ ਕਰਦਾ ਹਾਂ। ਆਪਣੇ ਬੱਚਿਆਂ ਅਤੇ ਬੀਵੀ ਨਾਲ ਵੀ ਪੰਜਾਬੀ ਵਿੱਚ ਹੀ ਗੱਲ ਕਰਦਾ ਹਾਂ। ਸ਼ੁਰੂ ਸ਼ੁਰੂ ਵਿੱਚ ਬੱਚਿਆਂ ਨੇ ਕਦੀ ਹਿੰਦੀ ਬੋਲਣੀ ਚਾਹੀ ਤਾਂ ਸਾਫ ਕਹਿ ਦਿੱਤਾ ਕਿ ਭਾਈ ਮੇਰੇ ਨਾਲ ਪੰਜਾਬੀ ਵਿੱਚ ਹੀ ਗੱਲ ਕਰੋ ਕਿਉਂਕਿ ਅਸੀਂ ਪੰਜਾਬੀ ਹਾਂ। ਉਸ ਦਾ ਨਤੀਜਾ ਇਹ ਨਿਕਲਿਆ ਕਿ ਮੇਰੇ ਬੱਚੇ ਮੇਰੇ ਨਾਲ ਪੰਜਾਬੀ ਵਿੱਚ ਹੀ ਗੱਲਬਾਤ ਕਰਦੇ ਹਨ ਚਾਹੇ ਬਾਹਰ ਉਹ ਹਿੰਦੀ ਅੰਗਰੇਜ਼ੀ ਬੋਲਦੇ ਹੋਣ। ਮਾਂ ਮੈਨੂੰ ਤੇਰੇ ਨਾਲ ਦਿਲੋਂ ਪਿਆਰ ਹੈ ਤੇ ਦਿਲੋਂ ਤੇਰੀ ਇੱਜ਼ਤ ਕਰਦਾ ਹਾਂ।

ਤੇਰੇ ਕਹਿਣ ਤੇ ਮੈਂ ਹੁਣ ਮਨ ਬਣ ਲਿਆ ਹੈ ਕਿ ਮੈਂ ਤੇਰਾ ਪੂਰਾ ਖਿਆਲ ਕਰਾਂਗਾ ਤੇ ਕੋਸ਼ਿਸ਼ ਕਰਾਂਗਾ ਕਿ ਤੂੰ ਸਦਾ ਖੁਸ਼ ਰਹੇ ਤੇ ਤੇਰਾ ਸਿੱਕਾ ਸਾਰੀ ਦੁਨੀਆਂ ਵਿੱਚ ਫੈਲੇ। ਮੈਂ ਤੈਨੂੰ ਯਕੀਨ ਦਿਲਾਂਦਾ ਹਾਂ ਕਿ ਮੈਂ ਤੇਰਾ ਸੁਨੇਹਾ ਹਰ ਇਕ ਪੰਜਾਬੀ ਤਕ ਪਹੁੰਚਾਵਾਂਗਾ। ਮੈਂ ਇਸ ਲੇਖ ਦੁਆਰਾ ਹਰ ਇਕ ਪੰਜਾਬੀ ਨੂੰ ਖਾਸ ਕਰਕੇ ਸਿੱਖ ਪਰਿਵਾਰ ਵਾਲਿਆਂ ਨੂੰ ਅਪੀਲ ਕਰਦਾ ਹਾਂ ਕਿ ਆਉ ਅਸੀਂ ਆਪਣੀ ਮਾਂ ਬੋਲੀ ਨਾਲ ਪਿਆਰ ਕਰੀਏ। ਇਸ ਨੂੰ ਪੜ੍ਹੀਏ ਅਤੇ ਬੋਲੀਏ ਤੇ ਬੱਚਿਆਂ ਨੂੰ ਵੀ ਇਸ ਪਾਸੇ ਪ੍ਰੇਰੀਏ। ਘਰ ਵਿੱਚ ਸਿਰਫ ਪੰਜਾਬੀ ਹੀ ਬੋਲੀਏ। ਅਸੀਂ ਫਖ਼ਰ ਮਹਿਸੂਸ ਕਰੀਏ ਕਿ ਅਸੀਂ ਪੰਜਾਬੀ ਹਾਂ ਅਤੇ ਆਪਣੇ ਵਿਰਸੇ, ਸਿੱਖ ਇਤਿਹਾਸ, ਗੁਰਬਾਣੀ ਅਤੇ ਗੁਰੂ ਗ੍ਰੰਥ ਸਾਹਿਬ ਨਾਲ ਜੁੜੀਏ। ਦੂਜੀ ਭਾਸ਼ਾਵਾਂ ਦਾ ਪੜ੍ਹਨਾ, ਸਿੱਖਣਾ ਅਤੇ ਬੋਲਣਾ ਚੰਗੀ ਗੱਲ ਹੈ ਪਰ ਮਾਂ ਬੋਲੀ ਦਾ ਖਿਆਲ ਵੀ ਜ਼ਰੂਰ ਕਰੀਏ।

ਜ਼ਰੂਰਤ ਹੈ ਇਸ ਗੱਲ ਨੂੰ ਸਮਝਣ ਤੇ ਸੋਚਣ ਦੀ। ਜਿਸ ਤਰ੍ਹਾਂ ਦੀ ਸੋਚ ਬਣਾ ਲਵਾਂਗੇ ਉਸੇ ਤਰ੍ਹਾਂ ਦੇ ਖ਼ਿਆਲ ਮਨ ਵਿੱਚ ਆਉਣਗੇ। ਆਉ ਸੋਚੀਏ ਕਿ ਪੰਜਾਬੀ ਸਿੱਖ ਹੁੰਦਿਆਂ ਵੀ ਅਸੀਂ ਮਾਂ ਬੋਲੀ ਨਾਲ ਕੀ ਕਰ ਰਹੇ ਹਾਂ। ਕੀ ਅਸੀਂ ਮਾਂ ਬੋਲੀ ਪੰਜਾਬੀ ਦਾ ਖਾਤਮਾ ਕਰਨਾ ਚਾਹੁੰਦੇ ਹਾਂ। ਅਗਰ ਜਵਾਬ ਹਾਂ ਹੈ ਤਾਂ ਫਿਰ ਗੱਲ ਹੀ ਖਤਮ ਹੋ ਗਈ ਜੇ ਨਹੀਂ ਤਾਂ ਮਾਂ ਬੋਲੀ ਨਾਲ ਪਿਆਰ ਕਰੀਏ। ਆਪ ਵੀ ਪੰਜਾਬੀ ਬੋਲੀਏ ਤੇ ਦੂਜੇ ਪੰਜਾਬੀ ਯਾਰਾਂ ਦੋਸਤਾਂ, ਭੈਣ ਭਰਾਵਾਂ ਅਤੇ ਬੱਚਿਆਂ ਨਾਲ ਪੰਜਾਬੀ ਹੀ ਬੋਲੀਏ। ਜੇ ਇਸ ਤਰ੍ਹਾਂ ਕਰ ਲਿਆ ਤਾਂ ਪੰਜਾਬੀ ਮਾਂ ਬੋਲੀ ਰਹਿੰਦੀ ਦੁਨੀਆਂ ਤੱਕ ਚਹਕਦੀ ਰਹੇਗੀ।

011-25506536

— 0 —

# ਕਰਮੋਂ ਵੱਡਾ ਜਾਤੋਂ ਨਾਹੀਂ

*ਮੇਜਰ ਸਿੰਘ ਇਸੜੂ*

ਕਰਨੈਲ ਸਿੰਘ ਇੱਕ ਮਿਹਨਤਕਸ਼ ਵਿਅਕਤੀ ਸੀ। ਦਲਿਤ ਪਰਿਵਰ ਨਾਲ ਸਬੰਧ ਰੱਖਦਾ ਸੀ। ਉਹ ਜੱਟਾਂ ਜ਼ਿਮੀਦਾਰਾਂ ਨਾਲ ਖੇਤ ਮਜ਼ਦੂਰੀ ਕਰਕੇ ਆਪਣਾ ਪਰਿਵਾਰ ਦਾ ਗੁਜ਼ਾਰਾ ਬੜੀ ਅੱਛੀ ਤਰ੍ਹਾਂ ਕਰਦਾ ਸੀ। ਉਸ ਦੀ ਪਤਨੀ ਦਾ ਨਾਂ ਭਾਗ ਕੌਰ ਸੀ। ਉਹ ਮੱਝਾਂ ਗਾਵਾਂ ਪਾਲਦੀ ਤੇ ਉਨ੍ਹਾਂ ਦਾ ਦੁੱਧ ਵੇਚਕੇ ਆਪਣੇ ਪਤੀ ਨਾਲ ਹੱਥ ਵਟਾਂਦੀ ਸੀ। ਕਰਨੈਲ ਸਿੰਘ ਦਾ ਇੱਕ ਛੋਟਾ ਭਰਾ ਸੀ, ਜਿਸ ਦਾ ਨਾਂ ਕਰਮ ਸਿੰਘ ਸੀ। 15-16 ਸਾਲ ਦੀ ਉਮਰ ਵਿੱਚ ਹੀ ਕਰਨੈਲ ਸਿੰਘ ਦੇ ਸਿਰ ਤੋਂ ਉਸ ਦੇ ਮਾਤਾ-ਪਿਤਾ ਦਾ ਛਾਇਆ ਉਠ ਗਿਆ ਸੀ। ਕਰਨੈਲ ਸਿੰਘ ਨੇ ਆਪਣੇ ਘਰ ਦੀ ਜ਼ਿੰਮੇਵਾਰੀ ਬੜੀ ਚੰਗੀ ਤਰ੍ਹਾਂ ਸੰਭਾਲੀ।

ਕਰਨੈਲ ਸਿੰਘ ਅਤੇ ਉਸ ਦੀ ਪਤਨੀ ਭਾਗ ਕੌਰ, ਛੋਟਾ ਹੋਣ ਕਰਕੇ ਕਰਮ ਸਿੰਘ ਨੂੰ ਬਹੁਤ ਪਿਆਰ ਕਰਦੇ ਸੀ। ਉਹ ਕਦੀ ਵੀ ਉਸ ਨੂੰ ਮਾਤਾ-ਪਿਤਾ ਦੀ ਯਾਦ ਨਹੀਂ ਆਉਣ ਦਿੰਦੇ ਸੀ। ਕਰਨੈਲ ਸਿੰਘ ਚਾਹੁੰਦਾ ਸੀ ਕਿ ਉਸ ਦਾ ਭਰਾ ਬਹੁਤ ਪੜ੍ਹੇ ਤੇ ਅੱਛੀ ਨੌਕਰੀ ਤੇ ਲੱਗੇ। ਕਰਮ ਸਿੰਘ ਨੇ ਨਾਲ ਦੇ ਪਿੰਡ ਦੇ ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ। ਫਿਰ ਕਰਨੈਲ ਸਿੰਘ ਨੇ ਉਸ ਨੂੰ G.N.Engineering College ਲੁਧਿਆਣੇ ਓਵਰਸੀਰੀ ਦੇ ਕੋਰਸ ਵਿੱਚ ਦਾਖਲਾ ਦਿਵਾ ਦਿੱਤਾ। ਕਰਨੈਲ ਸਿੰਘ ਦੀ ਪਤਨੀ ਨੇ ਇੱਕ ਬੱਚੇ ਨੂੰ ਜਨਮ ਦਿੱਤਾ। ਇਸ ਨਾਲ ਉਨ੍ਹਾਂ ਦੀ ਖੁਸ਼ੀ ਹੋਰ ਵੀ ਵੱਧ ਗਈ। ਇਹ ਆਪਣੇ ਬੱਚੇ ਨੂੰ ਕਰਮ ਸਿੰਘ ਦੀ ਤਰ੍ਹਾਂ ਪੜ੍ਹਾਉਣਾ ਚਾਹੁੰਦੇ ਸੀ। ਪਰ ਉਨ੍ਹਾਂ ਨੇ ਕਰਮ ਸਿੰਘ ਪ੍ਰਤੀ ਆਪਣਾ ਪਿਆਰ ਨਹੀਂ ਘਟਣ ਦਿੱਤਾ। ਉਹ ਉਸ ਵਾਸਤੇ ਕਦੀ ਪੰਜੀਰੀ ਕਦੇ ਖੋਆ ਤੇ ਕਦੀ ਪਿੰਨੀਆਂ ਬਣਾ ਕੇ ਦਿੰਦੇ ਰਹਿੰਦੇ ਸਨ।
ਭਾਵੇਂ ਉਹ ਆਰਥਿਕ ਤੌਰ ਤੇ ਆਪ ਤੰਗ ਰਹਿੰਦੇ ਸੀ, ਪਰ ਕਦੀ ਕਰਮ ਸਿੰਘ ਨੂੰ ਕਿਸੇ ਪੱਖੋਂ ਤੰਗ ਨਹੀਂ ਹੋਣ ਦਿੰਦੇ ਸੀ।

ਇਕ ਦਿਨ ਕਰਨੈਲ ਸਿੰਘ ਸਵੇਰੇ ਹੀ ਕਾਫੀ ਭਾਰੀ ਥੈਲਾ ਲਈਂ ਪਿੰਡ ਦੇ ਬੱਸ ਸਟਾਪ ਤੇ ਖੜਾ ਸੀ। ਪਿੰਡ ਦਾ ਸਿਆਣਾ ਬਜ਼ੁਰਗ ਬੰਤਾ ਸਿੰਘ ਉਸ ਪਾਸ ਆਇਆ ਕਰਨੈਲ ਸਿੰਘ ਨੇ ਉਸ ਨੂੰ ਸਤਿ ਸ੍ਰੀ ਅਕਾਲ ਬਲਾਈ। ਬਜ਼ੁਰਗ ਨੇ ਉਸ ਦੀ ਸਤਿ ਸ੍ਰੀ ਅਕਾਲ ਦਾ ਜਵਾਬ ਦਿੱਤਾ ਤੇ ਕਿਹਾ ਕਿ ਲੱਗਦਾ ਹੈ ਕਿ ਅੱਜ ਤੁਸੀਂ ਲੁਧਿਆਣੇ ਕਰਮ ਸਿੰਘ ਨੂੰ ਮਿਲਣ ਚੱਲੇ ਹੋਵੇਗੇ। ਕਰਨੈਲ ਸਿੰਘ ਨੇ ਕਿਹਾ ਹਾਂ ਜੀ ਸਰਦਾਰ ਸਾਹਿਬ, ਕਰਮ ਸਿੰਘ ਨੂੰ ਖੋਆ ਤੇ ਪੰਜੀਰੀ ਦੇਣ ਚੱਲਿਆ ਹਾਂ ਤੇ ਨਾਲੇ ਕੁਝ ਖਰਚਾ ਦੇ ਆਵਾਂਗਾ। ਬਜ਼ੁਰਗ ਬੰਤਾ ਸਿੰਘ ਨੇ ਕਿਹਾ ਕਿ ਬਈ ਇਹ ਤੇਰੀ ਬਹੁਤ ਕੁਰਬਾਨੀ ਹੈ। ਆਪ ਤੁਸੀਂ ਤੰਗ ਰਹਿ ਕੇ ਵੀ ਉਸ ਦੀ ਪੜ੍ਹਾਈ ਦਾ ਪੂਰਾ ਧਿਆਨ ਰੱਖਦੇ ਹੋ, ਪਰ ਇਕ ਗੱਲ ਦੱਸ ਕਰਮ ਸਿੰਘ ਪੜ੍ਹ ਲਿਖ ਕੇ ਤੇਰਾ ਵੀ ਖਿਆਲ ਰੱਖੇਗਾ ? ਭਾਈ ਆਪਣੇ ਮੁੰਡੇ ਦਾ ਵੀ ਖਿਆਲ ਰੱਖੀਂ। ਕਰਨੈਲ ਸਿੰਘ ਨੇ ਕਿਹਾ ਸਰਦਾਰ ਸਾਹਿਬ ਅਸੀਂ ਤਾਂ ਆਪਣਾ ਫਰਜ਼ ਅਦਾ ਕਰ ਦੇਣਾ ਹੈ ਅੱਗੇ ਉਸ ਦੀ ਮਰਜ਼ੀ।

ਕਰਨੈਲ ਸਿੰਘ ਲੁਧਿਆਣੇ ਕਾਲਜ ਪਹੁੰਚ ਕੇ ਹੋਸਟਲ ਅੱਗੇ ਥੈਲਾ ਰੱਖ ਕੇ ਖੜ੍ਹ ਗਿਆ। ਉਹ ਸਿੱਧਾ ਸਾਦਾ ਅਤੇ ਸਾਦੇ ਲਿਬਾਸ ਦਾ ਬੰਦਾ ਸੀ। ਆਪਣੇ ਛੋਟੇ ਭਰਾ ਨੂੰ ਮਿਲਣ ਵਾਸਤੇ ਸੁਨੇਹਾ ਭੇਜਿਆ। ਕੁਝ ਸਮੇਂ ਬਾਅਦ ਕਰਮ ਸਿੰਘ ਤੇ ਉਸ ਦੇ ਸਾਥੀ ਬਾਹਰ ਆਏ। ਸਤਿ ਸ੍ਰੀ ਅਕਾਲ ਹੋਈ। ਕਰਨੈਲ ਸਿੰਘ ਛੋਟੇ ਭਰਾ ਨੂੰ ਜੱਫੀ ਵਿੱਚ ਲੈ ਕੇ ਪਿਆਰ ਕਰਨਾ ਚਾਹੁੰਦਾ ਸੀ, ਪਰ ਕਰਮ ਸਿੰਘ ਨੇ ਸਮਾਨ ਦਾ ਥੈਲ੍ਹਾ ਫੜਿਆ ਤੇ ਪੈਸੇ ਲੈ ਕੇ ਜੇਬ ਵਿੱਚ ਪਾਏ, ਆਖਿਆ ਅੱਛਾ ! ਮੈਂ ਲੇਟ ਹੋ ਰਿਹਾ ਹਾਂ। ਕਲਾਸ ਅਟੈਂਡ ਕਰਨੀ ਹੈ। ਮੈਂ ਪਿੰਡ ਆਵਾਂਗਾ। ਤੁਸੀਂ ਜਾਓ, ਤੁਹਾਡੀ ਬੱਸ ਨਾ ਲੰਘ ਜਾਵੇ। ਕਰਨੈਲ

ਮੁੜਿਆ। ਪਿੰਡ ਆ ਕੇ ਮੰਜੇ ਤੇ ਪੈ ਗਿਆ। ਉਸ ਦੀ ਪਤਨੀ ਨੇ ਪੁਛਿਆ ਕਿ ਜੀ ਕੀ ਗੱਲ ਹੈ, ਸਿਹਤ ਤਾਂ ਠੀਕ ਹੈ ? ਪਰ ਕਰਨੈਲ ਸਿੰਘ ਨੇ ਉਸ ਨੂੰ ਕੁਝ ਨਾ ਦਸਿਆ। ਪਹਿਲੇ ਦੀ ਤਰ੍ਹਾਂ ਹੀ ਆਪਣੇ ਛੋਟੇ ਭਰਾ ਦਾ ਖਿਆਲ ਰੱਖਦਾ ਰਿਹਾ। ਪਰ ਉਸ ਨੂੰ ਬਜ਼ੁਰਗ ਬੰਤਾ ਸਿੰਘ ਦੀ ਗੱਲ ਬਾਰ-ਬਾਰ ਯਾਦ ਆ ਰਹੀ ਸੀ।

ਕੁਝ ਮਹੀਨਿਆਂ ਬਾਅਦ ਕਰਮ ਸਿੰਘ ਆਪਣਾ ਕੋਰਸ ਪਾਸ ਕਰਕੇ ਵਾਪਸ ਪਿੰਡ ਆ ਗਿਆ। ਉਹ ਇਸ ਸਿੱਧੇ ਸਾਦੇ ਪਰਿਵਾਰ ਵਿਚੋਂ ਜਲਦੀ ਹੀ ਜਾਣਾ ਚਾਹੁੰਦਾ ਸੀ। ਇੱਕ ਦਿਨ ਉਸ ਨੂੰ ਨੌਕਰੀ ਮਿਲਣ ਦੀ ਚਿੱਠੀ ਆਈ, ਉਹ ਬਹੁਤ ਖੁਸ਼ ਹੋਇਆ। ਕਰਨੈਲ ਸਿੰਘ ਅਤੇ ਉਸ ਦੀ ਪਤਨੀ ਨੂੰ ਜਦੋਂ ਪਤਾ ਲੱਗਾ, ਉਨ੍ਹਾਂ ਨੇ ਪੈਰ ਧਰਤੀ ਤੇ ਨਹੀਂ ਲੱਗਦੇ ਸੀ। ਇਹ ਸੋਚ ਕੇ ਕਿ ਪਰਮਾਤਮਾ ਨੇ ਉਨ੍ਹਾਂ ਦੀ ਮਿਹਨਤ ਨੂੰ ਫਲ ਲਗਾ ਦਿੱਤਾ ਅਤੇ ਇਹ ਉਨ੍ਹਾਂ ਦਾ ਸਹਾਰਾ ਬਣੇਗਾ। ਕਰਮ ਸਿੰਘ ਨੇ ਦਿੱਲੀ ਕਿਸੇ ਮਹਿਕਮੇ ਵਿੱਚ ਮਹਿਕਮੇ ਵਿੱਚ ਓਵਰਸੀਰੀ ਦੀ ਨੌਕਰੀ ਜੋਆਇਨ ਕਰ ਲਈ।ਬੜੇ ਲੋਕਾਂ ਦੇ ਮੁੰਡਿਆਂ ਵਿੱਚ ਰਹਿਣ ਕਰਕੇ ਕਰਮ ਸਿੰਘ ਆਪਣੀ ਜਾਤ ਅਤੇ ਆਪਣੇ ਸਿੱਧੇ ਸਾਦੇ ਪਰਿਵਾਰ ਨਾਲ ਨਫਰਤ ਕਰਨ ਲੱਗ ਪਿਆ। ਇਸ ਦੀ ਬਜਾਏ ਕਿ ਉਹ ਆਪਣੇ ਪਰਿਵਾਰ ਨੂੰ ਪਿਆਰ ਕਰਦਾ ਤੇ ਉੱਚਾ ਚੁੱਕਦਾ। ਕਰਨੈਲ ਸਿੰਘ ਨੇ ਮਿਲਣ ਵਾਸਤੇ ਉਸ ਨੂੰ ਬਹੁਤ ਸੁਨੇਹੇ ਭੇਜੇ। ਪਰ ਉਹ ਨਹੀਂ ਆਇਆ। ਕਰਨੈਲ ਸਿੰਘ ਨੂੰ ਬੀਮਾਰੀ ਨੇ ਘੇਰ ਲਿਆ। ਕੰਮ ਨਾ ਕਰ ਸਕਣ ਕਾਰਨ ਘਰ ਦਾ ਗੁਜ਼ਾਰਾ ਵੀ ਔਖਾ ਹੋ ਗਿਆ। ਉਸ ਦੀ ਪਤਨੀ ਦੀ ਕਮਾਈ ਨਾਲ ਹੀ ਘਰ ਦਾ ਗੁਜ਼ਾਰਾ ਚੱਲਦਾ ਸੀ। ਆਪਣੇ ਬੱਚੇ ਨੂੰ ਵੀ ਚੰਗੀ ਸਿੱਖਿਆ ਨਾ ਦਿਵਾ ਸਕੇ । ਬਜ਼ੁਰਗ ਬੰਤਾ ਸਿੰਘ ਦੀ ਗੱਲ ਕਰਨੈਲ ਸਿੰਘ ਨੂੰ ਬਾਰ-ਬਾਰ ਟੋਹ ਰਹੀ ਸੀ। ਜਦੋਂ ਵੀ ਪਿੰਡ ਵਾਲੇ ਕਰਮ ਸਿੰਘ ਨੂੰ ਪਿੰਡ ਆਉਣ ਬਾਰੇ ਆਖਦੇ ਤਾਂ ਬਹਾਨੇ ਬਣਾਉਂਦਾ ਕਿ ਉਸ ਨੂੰ ਛੁੱਟੀ ਨਹੀਂ ਮਿਲਦੀ। ਜਲਦੀ ਹੀ ਉਹ ਛੁੱਟੀ ਲੈ ਕੇ ਆਵੇ ਗਾ।

ਇੱਕ ਦਿਨ ਕਰਨੈਲ ਸਿੰਘ ਬਿਮਾਰੀ ਦਾ ਦੁੱਖ ਨਾ ਸਹਾਰਦਾ ਹੋਇਆ ਇਸ ਦੁਨੀਆਂ ਨੂੰ ਅਲਵਿਦਾ ਕਹਿ ਗਿਆ। ਪਰ ਕਰਮ ਸਿੰਘ ਸੁਨੇਹਾ ਮਿਲਣ ਤੇ ਵੀ ਨਾ ਆਇਆ। ਭਾਗ ਕੌਰ ਦੇ ਸਿਰ ਤੇ ਦੁੱਖਾਂ ਦਾ ਪਹਾੜ ਟੁੱਟ ਪਿਆ। ਸਾਰੇ ਪਿੰਡ ਵਾਲਿਆਂ ਨੇ ਉਸ ਦਾ ਅੰਤਮ ਸੰਸਕਾਰ ਕੀਤਾ। ਸਾਰੇ ਰਸਮ ਉਨ੍ਹਾਂ ਨੇ ਚੰਗੇ ਤਰੀਕੇ ਨਾਲ ਨਿਭਾਏ । ਘਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾਇਆ ਗਿਆ। ਅੰਤਮ ਅਰਦਾਸ ਵਿੱਚ ਸਾਰੇ ਰਿਸ਼ਤੇ ਦਾਰ ਅਤੇ ਪਿੰਡ ਦੇ ਲੋਕ ਸ਼ਾਮਿਲ ਹੋਏ। ਸਾਰਾ ਇੰਤਜਾਮ ਪਿੰਡ ਵਾਲਿਆਂ ਨੇ ਰਲਕੇ ਕੀਤਾ।

ਪਿੰਡ ਦੇ ਸਰਪੰਚ ਨੇ ਸ਼ਰਧਾਜਲੀ ਦੇਂਦੇ ਹੋਏ ਆਖਿਆ ਕਿ ਸ: ਕਰਨੈਲ ਸਿੰਘ ਵਰਗੇ ਲੋਕ ਘਰ-ਘਰ ਪੈਦਾ ਹੋਣ। ਉਸ ਦੀ ਪਤਨੀ ਭਾਗ ਕੌਰ ਨੂੰ ਕੋਈ ਤਕਲੀਫ ਨਹੀਂ ਹੋਣ ਦਿੱਤੀ ਜਾਵੇਗੀ। ਕਰਮ ਸਿੰਘ ਵਰਗੇ ਨਿਸ਼ੁਕਰੇ ਬੰਦਿਆਂ ਲਈ ਇਸ ਪਿੰਡ ਵਿੱਚ ਕੋਈ ਸਥਾਨ ਨਹੀਂ ਹੈ। ਜੋ ਬੰਦਾ ਆਪਣੀ ਜਾਤ ਬਰਾਦਰੀ ਨੂੰ ਨਫਰਤ ਕਰਦਾ ਹੈ ਉਸ ਨਾਲੋਂ ਘਟੀਆ ਇਨਸਾਨ ਕੋਈ ਨਹੀਂ ਹੋ ਸਕਦਾ। ਵੱਡੇ ਬੰਦਿਆਂ ਰਹਿ ਕੇ ਬੰਦਾ ਵੱਡਾ ਨਹੀਂ ਬਣ ਜਾਂਦਾ। ਬਲਕਿ ਚੰਗੇ ਕਰਮ ਨਾਲ ਬੰਦਾ ਵੱਡਾ ਬਣਦਾ ਹੈ। ਸਾਨੂੰ ਕਰਮ ਸਿੰਘ ਵਰਗੇ ਘਟੀਆ ਲੋਕਾਂ ਦੀ ਲੋੜ ਨਹੀਂ, ਲੋੜ ਹੈ ਗਿਆਨੀ ਦਿੱਤ ਸਿੰਘ ਵਰਗੇ ਸ਼ੇਰਾਂ ਦੀ।ਜਿਨ੍ਹਾਂ ਦਲਿਤ ਪਰਿਵਾਰ ਵਿੱਚ ਜਨਮ ਲਿਆ। ਉਚੀ ਸਿੱਖਿਆ ਪ੍ਰਾਪਤ ਕੀਤੀ, ਕਿਸੇ ਅੱਗੇ ਝੁਕੇ ਨਹੀਂ ਅਡੋਲ ਰਹੇ, ਭਾਵੇਂ ਪ੍ਰਸ਼ਾਦ ਜੁੱਤੀਆਂ ਵਿੱਚ ਬੈਠ ਕੇ ਲੈਂਦੇ ਸੀ। ਫਿਰ ਵੀ ਖੁਸ਼ ਹੁੰਦੇ ਸਨ ਆਪ ਨੇ ਸਿੱਖ ਕੌਮ ਨੂੰ ਉੱਚਾ ਚੁੱਕਣ ਵਾਸਤੇ ਹਰ ਉਪਰਾਲਾ ਕੀਤਾ। ਅੰਤ ਵਿੱਚ ਬੇਨਤੀ ਕੀਤੀ, ਜੋ ਵੀ ਸੱਜਣ ਸਾਡੇ ਦੁੱਖ ਵਿੱਚ ਸ਼ਰੀਕ ਹੋਏ ਹਨ ਲੰਗਰ ਛਕੇ, ਬਿਨ੍ਹਾਂ ਕੋਈ ਨਾ ਜਾਵੇ ਜੀ। ਪ੍ਰਮਾਤਮਾ ਸ: ਕਰਨੈਲ ਸਿੰਘ ਨੂ ਆਪਣੇ ਚਰਨਾਂ ਵਿੱਚ ਸਥਾਨ ਦੇਵੇ।

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ।

— 0 — 75080-32052

# ਕਲਯੁਗੀ ਪਤਨੀ

*ਗੁਰਪ੍ਰੀਤ ਸਿੰਘ ਪ੍ਰੀਤ*

ਅੱਜ ਕਲ੍ਹ ਦੇ ਜਮਾਨੇ ਨੂੰ ਲੋਕਾਂ ਨੇ ਕਲਯੁੱਗ ਦਾ ਨਾਮ ਦਿੱਤਾ ਹੋਇਆ ਹੈ। ਅੱਜ ਦੇ ਜਮਾਨੇ ਵਿੱਚ ਭੈਣ-ਭੈਣ ਦੀ ਦੁਸ਼ਮਣ ਹੈ। ਭਰਾ ਭਰਾ ਦੀ ਆਪਸ ਵਿੱਚ ਨਹੀਂ ਬਣਦੀ। ਪੁੱਤ ਪਿਉ ਦੀ ਨਹੀਂ ਮੰਨਦਾ। ਪਤਨੀ ਪਤੀ ਵਿਚਾਲੇ ਹੁੰਦੇ ਨਿੱਤ ਝਗੜਿਆਂ ਤੇ ਹੁੰਦੇ ਤਲਾਕਾਂ ਨੇ ਹੀ ਇਸ ਜਮਾਨੇ ਨੂੰ ਕਲਯੁੱਗ ਬਣਾ ਦਿੱਤਾ ਹੈ। ਅਜਿਹੀ ਹੀ ਇੱਕ ਘਟਨਾ ਕੁਝ ਦਿਨ ਪਹਿਲਾਂ ਹੀ ਸਾਡੇ ਪਿੰਡ ਦੇ ਨੇੜਲੇ ਪਿੰਡ ਵਿੱਚ ਵਾਪਰੀ, ਜਿਥੇ ਪਤਨੀ ਨੇ ਹੀ ਆਪਣੇ ਪਤੀ ਨੂੰ ਬੜੀ ਬੇਰਹਿਮੀ ਨਾਲ ਜਾਨੋਂ ਮਾਰ ਦਿੱਤਾ।

ਕੁਝ ਦਿਨ ਪਹਿਲਾਂ ਦੀ ਗੱਲ ਹੈ। ਸਾਡੇ ਲਾਗਲੇ ਪਿੰਡ ਵਿੱਚ ਗੁਰਦੁਆਰਾ ਸਾਹਿਬ ਵਿੱਚ ਗ੍ਰੰਥੀ ਸਿੰਘ ਜਿਸ ਦੀ ਉਮਰ ਲਗਭਗ 30 ਸਾਲ ਹੋਵੇਗੀ। ਆਪਣੇ ਪਰਿਵਾਰ, ਨਾਲ ਰਾਤ ਨੂੰ ਸੌਣ ਦੀ ਤਿਆਰੀ ਕਰ ਰਿਹਾ ਸੀ। ਸਵੇਰ ਦਾ ਸੂਰਜ ਹੁਣ ਕਦੇ ਨਹੀਂ ਚੜੇਗਾ, ਸ਼ਾਇਦ ਉਸ ਨੇ ਸੋਚਿਆ ਵੀ ਨਹੀਂ ਹੋਵੇਗਾ। ਸੌਣ ਤੋਂ ਬਾਅਦ ਕਲਯੁਗੀ ਪਤਨੀ ਨੇ ਆਪਣੇ ਆਸ਼ਕ ਨੂੰ ਬੁਲਾਇਆ ਤੇ ਆਪਣੇ ਪਤੀ ਜਾਨੀ ਕਿ ਆਪਣੇ ਹੀ ਬੱਚੇ ਦੇ ਬਾਪ ਦੇ ਸਿਰ ਵਿੱਚ ਲੂਣ ਘੋਟਣਾ ਮਾਰਿਆ। ਪਰ ਸ਼ਾਇਦ ਉਸ ਦੀ ਮੌਤ ਨਹੀਂ ਸੀ ਹੋਈ। ਇਸੇ ਲਈ ਦੋਨਾਂ ਨੇ ਉਸ ਤੇ ਚਾਕੂ ਨਾਲ ਵਾਰ ਕੀਤੇ। ਇਸ ਬੇਰਹਿਮੀ ਨਾਲ ਕੀਤੇ ਵਾਰਾਂ ਨੇ ਉਸ ਦੀ ਜਾਨ ਕੱਢ ਦਿੱਤੀ।

ਅਗਲੀ ਸਵੇਰ ਇਸ ਕਲਯੁਗੀ ਪਤਨੀ ਨੇ ਆਪਣੇ ਆਪ ਨੂੰ ਸੱਚੀ ਸਾਬਤ ਕਰਨ ਲਈ ਖੁਦ ਹੀ ਪੁਲਿਸ ਵਿੱਚ ਰੀਪੋਰਟ ਦਰਜ ਕਰਵਾ ਦਿਤੀ ਕਿ ਰਾਤ ਨੂੰ ਉਸ ਦੇ ਪਤੀ ਨੂੰ ਕੋਈ ਮਾਰ ਗਿਆ ਹੈ। ਛਾਣਬੀਣ ਦੌਰਾਨ ਪੁਲਿਸ ਦੀ ਸ਼ੱਕ ਦੀ ਸੂਈ ਜਦੋਂ ਇਸੇ ਔਰਤ ਤੇ ਗਈ ਤਾਂ ਪੁਲਿਸ ਨੇ ਇਸ ਔਰਤ ਨਾਲ ਸਖਤੀ ਵਰਤਣੀ ਸ਼ੁਰੂ ਕੀਤੀ। ਸਖਤੀ ਨਾਲ ਕੀਤੀ ਪੁਛਗਿੱਛ ਨੇ ਇਸ ਕਤਲ ਕਾਂਡ ਦਾ ਸਾਰਾ ਖੁਲਾਸਾ ਕਰ ਦਿੱਤਾ। ਉਸ ਔਰਤ ਨੇ ਸਭ ਕੁਝ ਮੰਨਿਆ। ਪੁਲਿਸ ਨੇ ਔਰਤ ਤੇ ਉਸ ਦੇ ਆਸ਼ਕ ਨੂੰ ਗ੍ਰਿਫਤਾਰ ਕਰ ਲਿਆ।

ਆਪਣੇ ਸੁਹਾਗ ਨੂੰ ਆਪਣੇ ਹੱਥੀਂ ਉਜਾੜਨ ਲੱਗਿਆਂ ਕੀ ਉਸ ਔਰਤ ਦੇ ਹੱਥ ਨਹੀਂ ਕੰਬੇ ਹੋਣਗੇ? ਆਪਣੇ ਹੀ ਬੱਚੇ ਦੇ ਸਿਰ ਤੋਂ ਬਾਪ ਦਾ ਸਾਇਆ ਆਪਣੇ ਹੱਥੀਂ ਕਿਵੇਂ ਹਟਾ ਦਿੱਤਾ? ਤੇ ਹੁਣ ਉਹ ਬੱਚਾ? ਉਹ ਬੱਚਾ ਹੁਣ ਕੀ ਕਰੇਗਾ? ਕੀ ਪਿਆਰ ਇੰਨਾ ਹੀ ਅੰਨ੍ਹਾ ਹੁੰਦਾ ਹੈ ਕਿ ਆਪਣੇ ਹੀ ਆਪਣੇ ਸਿਰ ਦੇ ਸਾਂਈ, ਆਪਣੇ ਸੁਹਾਗ ਜਿਸ ਨਾਲ ਚਾਰ ਲਾਵਾਂ ਲੈ ਕੇ ਜੀਵਨ ਬਤਾਉਣ ਦਾ ਵਾਧਾ ਕੀਤਾ ਹੋਵੇ ਤੇ ਫਿਰ ਆਪਣੀ ਕੁੱਖ ਵਿੱਚੋਂ ਪੈਦਾ ਕੀਤੇ ਬੱਚੇ, ਜਿਸ ਨੂੰ ਲਾਡਾਂ ਪਿਆਰਾਂ ਨਾਲ ਪਾਲਿਆ ਜਾਂਦਾ ਹੈ, ਇਹ ਸਭ ਕੁਝ ਆਪਣੇ ਹੀ ਹੱਥੀਂ ਖਤਮ ਕਰ ਦਿੱਤਾ ਜਾਵੇ?

ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ

**E-Mail:**

**bhaiditsinghpatrikachd@gmail.com**

'ਤੇ ਭੇਜਣ।

# ਫੋਕੀ ਸ਼ਾਨ

*ਰਾਮ ਪ੍ਰਕਾਸ਼ ਟੋਨੀ*

ਧਰਮੇ ਦੀ ਪਤਨੀ ਕੈਂਸਰ ਦੀ ਬਿਮਾਰੀ ਨਾਲ ਮਰ ਗਈ ਸੀ ।ਧਰਮੇ ਦਾ ਇਕੋ-ਇਕੋ ਪੁੱਤਰ, ਬਿੱਟੂ ਹੋਣ ਕਰਕੇ ਪਰ ਉਮਰ ਥੋੜੀ ਹੋਣ ਕਰਕੇ ਮਜਬੂਰੀ ਵੱਸ ਰੋਟੀ ਪੱਕਦੀ ਕਰਨ ਲਈ ਵਿਆਹ ਕਰਨਾ ਪਿਆ ਸੀ। ਵਿਆਹ ਦਾ ਦਿਨ ਪੱਕਾ ਕਰ ਲਿਆ ਸੀ।ਘਰ ਗਰੀਬ ਹੋਣ ਕਰਕੇ ਧਰਮਾ ਵਿਆਹ ਗਰੀਬੀ ਦਾਵੇ ਨਾਲ ਕਰਨਾ ਚਾਹੁੰਦਾ ਸੀ।ਪਰ ਮੁੰਡਾ ਇਸ ਜਿੱਦ 'ਤੇ ਅੜਿਆ ਹੋਇਆ ਸੀ ਕਿ ਵਿਆਹ ਕਿਹੜਾ ਵਾਰ-ਵਾਰ ਹੋਣਾ ਹੈ।ਇਕੋ ਵਾਰੀ ਹੋਣਾ ਹੈ।ਪੂਰੀ ਸ਼ਾਨ ਨਾਲ ਕਰਾਉਣਾ ਹੈ।ਪੁੱਤਰ ਅੱਗੇ ਬੇਵੱਸ ਧਰਮਾ ਦੜ ਵੱਟ ਗਿਆ ਸੀ। ਮੁੰਡੇ ਨੇ ਜੋ ਦੋ ਕਨਾਲ ਜ਼ਮੀਨ ਸੀ ਗਹਿਣੇ ਧਰ ਦਿੱਤੀ ਕਿਉਂਕਿ ਕੁੜੀ ਵਾਲੇ ਤੱਕੜੇ ਸੀ ਤੇ ਰਿਸ਼ਤੇਦਾਰ ਵੀ ਬਾਹਰੋਂ ਵਿਆਹ ਦੇਖਣ ਆਏ ਹੋਏ ਸਨ।ਬਿੱਟੂ ਨੇ ਫੋਕੀ ਸ਼ਾਨ ਖਾਤਰ ਡੀ.ਜੇ. ਤੇ ਮਹਿੰਗੇ ਸ਼ਿੰਗਾਰ ਤੇ ਮਹਿੰਗੀ ਡੋਲੀ ਵਾਲੀ ਕਾਰ ਤੇ ਹੋਰ ਕਈ ਕੁੱਝ ਕਰ ਲਿਆ ਸੀ। ਸ਼ਾਦੀ ਮਗਰੋਂ ਧਰਮੇ ਨੇ ਅਪਣੇ ਪੁੱਤਰ ਨੂੰ ਵਿੱਤੋਂ ਵੱਧ ਕੀਤੇ ਗਏ ਖਰਚ ਬਾਰੇ ਪੁਛਿਆ ਤਾਂ ਬਿੱਟੂ ਨੇ ਕਿਹਾ ਕਿ ਪਿਤਾ ਜੀ ਮੈਂ ਜਮੀਨ ਗਹਿਣੇ ਧਰ ਦਿੱਤੀ ਸੀ। ਧਰਮਾ ਗੁੱਸੇ ਵਿਚ ਬੋਲਿਆ ਤਾਂ ਬਿੱਟੂ ਨੇ ਕਿਹਾ ਪਿਤਾ ਜੀ ਸ਼ਾਦੀ ਵਾਰ-ਵਾਰ ਨਹੀਂ ਹੁੰਦੀ ਇਕੋ ਵਾਰ ਹੁੰਦੀ ਹੈ। ਇਸ ਲਈ ਮੈਂ ਜ਼ਮੀਨ ਗਹਿਣੇ ਧਰ ਦਿੱਤੀ ਸੀ ਜਲਦੀ ਛੁਡਾ ਲਵਾਂਗਾ । ਧਰਮੇ ਨੇ ਲੰਬਾ ਹਾਉਕਾ ਲਿਆ ਤੇ ਕਿਹਾ ਪੁੱਤਰਾ ਜ਼ਮੀਨ ਇਕ ਵਾਰੀ ਗਹਿਣੇ ਪੈ ਜਾਵੇ ਫਿਰ ਮੁੜਕੇ ਨਹੀਂ ਛੁੱਟਦੀ। ਤੂੰ ਜ਼ਮੀਨ ਗਹਿਣੇ ਨਹੀਂ ਧਰੀ ਤੈਂ ਤਾਂ ਆਪਣੀ ਮਾਂ ਗਹਿਣੇ ਧਰ ਦਿੱਤੀ ਹੈ।ਆਪਣੀ ਫੋਕੀ ਸ਼ਾਨ ਲਈ । ਧਰਮਾ ਮੂੰਹ ਵਿਚ ਉਂਗਲੀ ਪਾਈ ਸੋਚ ਰਿਹਾ ਸੀ ਪੁੱਤਰ ਜੇ-ਫੋਕੀ..........?



*ਬਲਜੀਤ ਸਿੰਘ ਵਿਛਿਆਂਵਾਲਾ*

ਚਿੱਟੇ ਦੁੱਧ ਵਰਗੀ ਤੇ ਉੱਤੇ ਭੰਬੀਰੀ ਵਾਂਗ ਘੁੰਮਦੀ ਲਾਲ ਬੱਤੀ ਵਾਲੀ ਕਾਰ ਜਦੋਂ ਪਿੰਡ ਤੋਂ ਬਾਹਰ ਜ਼ਰਾ ਪਰ੍ਹੇ ਹਟਵੀਂ ਜਿਹੀ ਥਾਂ ਤੇ ਖੇਡ ਰਹੇ ਨਿਆਣਿਆਂ ਕੋਲ ਜਾ ਕੇ ਰੁਕੀ, ਤਾਂ ਇਕ ਵਾਰ ਤਾਂ ਨਿਆਣਿਆਂ ਨੂੰ ਖੇਡਣਾ ਹੀ ਭੁੱਲ ਗਿਆ। ਸਾਰੇ ਜਣੇ ਕੱਠੇ ਹੋ ਕੇ ਕਾਰ ਦੇ ਦੁਆਲੇ ਘੇਰਾ ਜਿਹਾ ਵਲ ਕੇ ਖੜ੍ਹੇ ਹੋ ਗਏ ਤੇ ਦੋਨੋਂ ਸ਼ੀਸ਼ਿਆਂ ਨਾਲ ਜੋੜ ਕੇ ਅੰਦਰ ਝਾਕਣ ਦੀ ਕੋਸ਼ਿਸ਼ ਕਰਨ ਲੱਗੇ। ਹੌਲੀ ਹੌਲੀ ਆਟੋਮੈਟੀਕਲੀ ਕਾਰ ਦਾ ਇੱਕ ਸ਼ੀਸ਼ਾ ਹੇਠਾਂ ਉਤਰਿਆ ਤੇ ਅੰਦਰੋਂ ਲੰਮੀ ਦਾੜ੍ਹੀ, ਗੋਲ ਪਗੜੀ ਅਤੇ ਦੁੱਧ ਚਿੱਟੀ ਪੁਸ਼ਾਕ ਪਾਈ ਕਿਸੇ ਸੰਤ ਪੁਰਸ਼ ਦੇ ਨਿਆਣਿਆਂ ਨੂੰ ਦਰਸ਼ਨ ਹੋਏ।

ਬੱਚਿਓ ਗੁਰੂ ਘਰ ਨੂੰ ਕਿਹੜਾ ਰਸਤਾ ਜਾਂਦੈ ..... ਅਸੀਂ ਉਥੇ ਜਾਣਾ। ਬਾਬਾ ਉਥੇ ਕੀ ਆ ਅੱਜ... ਇੱਕ ਬੱਚੇ ਨੇ ਸਹਿਜੇ ਹੀ ਪੁੱਛ ਲਿਆ। ਕਾਕਾ ਮੈਂ ਉਥੇ ਜਾ ਕੇ ਕਥਾ ਪ੍ਰਵਚਨ ਕਰਨਾ ਹੈ ਅਤੇ ਸੱਚੇ ਰਸਤੇ ਤੋਂ ਭਟਕੇ ਹੋਏ ਲੋਕਾਂ ਨੂੰ ਸਵਰਗ ਦਾ ਰਸਤਾ ਦੱਸਣਾ ਹੈ। ਬਾਬਾ ਤੈਨੂੰ ਆਪ ਨੂੰ ਤਾਂ ਗੁਰੂ ਘਰ ਦਾ ਰਸਤਾ ਨੀ ਪਤਾ, ਤੂੰ ਲੋਕਾਂ ਨੂੰ ਸੁਆਹ ਦੱਸਣਾ ਸਵਰਗ ਦਾ ਰਸਤਾ..... ਇੱਕ ਬੱਚੇ ਨੇ ਸਹਿਜ ਸੁਭਾਅ ਹੀ ਕਹਿ ਦਿੱਤਾ ਬਾਬੇ ਨੂੰ।

ਅਗਲੇ ਪਲ ਕਾਰ ਦਾ ਅੱਧ ਖੁੱਲ੍ਹਾ ਸ਼ੀਸ਼ਾ ਆਟੋਮੈਟੀਕਲੀ ਬੰਦ ਹੋ ਗਿਆ ਤੇ ਧੂੜ ਉਡਾਉਂਦੀ ਕਾਰ ਪੁੱਠੇ ਪੈਰੀਂ ਮੁੜ ਗਈ। ਬੱਚਿਆਂ ਦੀ ਗੱਲ ਸੁਣ ਕੇ ਮੈਂ ਸੋਚਿਆ ਕਿ ਬਾਬਾ ਤੂੰ ਵੀ ਆ ਗਿਐਂ [illegible]5261

ਬਹੂ ਕੁੜੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ ?
ਫਿਰ ਮੁਰਕੀ ਦੇ ਕਿਣ ਲੈ ਆਂਡੇ । ਦੇ ਕੇ ਭਰ ਦੇਂਦੀ ਹੈ ਭਾਂਡੇ।
ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ ?

*ਭਾਈ ਦਿੱਤ ਸਿੰਘ ਜੀ ਗਿਆਨੀ*

# ਅਜੋਕਾ ਭਾਰਤੀ ਪੌਪ ਸੰਗੀਤ, ਕਿੰਨਾ ਆਪਣਾ ਕਿੰਨਾ ਪਰਾਇਆ

*ਮਨਮੀਤ ਕੌਰ*

ਭਾਰਤ ਵਿੱਚ ਪੌਪ ਸੰਗੀਤ ਦੀ ਕਹਾਣੀ ਬਹੁਤ ਪੁਰਾਣੀ ਨਹੀਂ ਹੈ। ਅਜੇ ਦੋ ਦਹਾਕਿਆਂ ਤੋਂ ਵੱਧ ਦਾ ਸਮਾਂ ਨਹੀਂ ਹੋਇਆ ਜਦੋਂ ਪੌਪ ਸੰਗੀਤ ਭਾਰਤ ਦੀਆਂ ਸੀਮਾਵਾਂ ਵਿੱਚ ਦਾਖਲ ਹੋਇਆ ਸੀ। ਇਹ ਉਸ ਪਾਪੂਲਰ ਕਲਚਰ ਦੇ ਅਧੀਨ ਆਇਆ ਜੋ ਕਿ ਭਾਰਤ ਵਿੱਚ ਹੋ ਰਹੇ 1980 ਦੇ ਦਸ਼ਕ ਦੌਰਾਨ ਸੰਸਾਰੀਕਰਣ ਅਤੇ ਬਾਜ਼ਾਰ ਦੇ ਖੁੱਲ੍ਹੇਪਣ ਕਾਰਨ ਹੋਂਦ ਵਿੱਚ ਆਇਆ ਸੀ। ਸੰਗੀਤ ਪ੍ਰਤੀ ਸ਼ੁੱਧ ਧਾਰਨਾਵਾਂ ਰੱਖਣ ਵਾਲਿਆਂ ਨੇ ਇਸ ਨੂੰ ਪੂਰੀ ਤਰ੍ਹਾਂ ਨਿਕਾਰਿਆ ਅਤੇ ਇੱਕ ਪਰਜੀਵੀ ਵਾਂਗ ਪਰਾਇਆ ਕਹਿ ਕੇ ਠੁਕਰਾ ਦਿੱਤਾ।

ਪਰ ਜੇ ਨੌਜਵਾਨ ਪੀੜ੍ਹੀ ਦੀ ਗੱਲ ਕਰੀਏ, ਤਾਂ ਉਨ੍ਹਾਂ ਵਿੱਚ ਕੁਝ ਨਵਾਂ ਸੁਨਣ ਦੀ ਤਾਂਘ ਉਬਾਲੇ ਖਾ ਰਹੀ ਸੀ। ਸਿੱਟੇ ਵਜੋਂ ਉਨ੍ਹਾਂ ਨੇ ਪੌਪ ਸੰਗੀਤ ਨੂੰ ਖੁਲ੍ਹੇ ਦਿਲ ਨਾਲ ਸਵੀਕਾਰਿਆ ਜੋ ਕਿ ਉਨ੍ਹਾਂ ਲਈ ਇੱਕ ਤਾਜ਼ੀ ਹਵਾ ਦਾ ਝੌਂਕਾ ਬਣ ਕੇ ਆਇਆ ਸੀ। ਇਸ ਘਟਨਾ ਨੇ ਇਕ ਵਾਰ ਫਿਰ ਭਾਰਤੀਆਂ ਦੀ ਪ੍ਰਾਹੁਣਚਾਰੀ ਤੇ ਬਾਹਰੀ ਪ੍ਰਭਾਵਾਂ ਪ੍ਰਤੀ ਲਚਕੀਲੇਪਣ ਅਤੇ ਉਸ ਨੂੰ ਜ਼ਜਬ ਕਰਨ ਦੀ ਫਿਤਰਤ 'ਤੇ ਪੱਕੀ ਮੋਹਰ ਲਾ ਦਿੱਤੀ। ਪਰ ਇਸ ਵਾਰ ਇਹ ਬਾਹਰੀ ਪ੍ਰਭਾਵ ਇੰਨਾ ਡੂੰਘਾ ਅਤੇ ਸੰਘਣਾ ਪਿਆ ਕਿ ਪੌਪ ਸੰਗੀਤ ਇੱਕ ਅਲੱਗ ਹਸਤੀ ਨਾ ਰਹਿ ਕੇ ਭਾਰਤੀਆਂ ਦੀਆਂ ਨਸਾਂ ਵਿੱਚ ਖੂਨ ਵਾਂਗ ਰਮ ਗਿਆ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਸ ਨੇ ਭਾਰਤੀ ਮਨਾਂ 'ਤੇ ਇਕ ਜਾਦੂ ਜਿਹਾ ਕਰ ਦਿੱਤਾ ਸੀ ਅਤੇ ਨੱਬੇ ਦੇ ਦਸ਼ਕ ਵਿੱਚ ਭਾਰਤੀ ਸੰਗੀਤ ਬਜ਼ਾਰ ਦਾ ਚਾਲ੍ਹੀ ਪ੍ਰਤੀਸ਼ਤ ਮੁਨਾਫਾ ਇਸ ਤੋਂ ਹੀ ਆਉਂਦਾ ਸੀ।

ਇਸ ਦੇ ਜਨਮ ਸਮੇਂ ਤੋਂ ਹੁਣ ਤੀਕ ਭਾਰਤੀ ਪੌਪ ਸੰਗੀਤ ਆਪਣੇ ਰੂਪ ਨਿਰੰਤਰ ਬਦਲਦਾ ਆਇਆ ਹੈ। 1980 ਦੇ ਦਹਾਕੇ ਵਿੱਚ ਡਿਸਕੋ ਸੰਗੀਤ ਦੇ ਰੂਪ ਵਿੱਚ, 1990 ਦੇ ਦਹਾਕੇ ਵਿੱਚ ਅਜਿਹੇ ਗੈਰ ਫਿਲਮੀ ਮਿਲੇ ਜੁਲੇ ਰੂਪ ਵਿੱਚ ਜਿਸ ਨੇ ਫਿਲਮ ਸੰਗੀਤ ਨੂੰ ਵੀ ਮਾਤ ਦਿੱਤੀ ਅਤੇ 21ਵੀਂ ਸਤਾਬਦੀ ਦੇ ਪਹਿਲੇ ਦਹਾਕੇ ਵਿੱਚ ਰਿਮਿਕਸ ਸੰਗੀਤ ਦੇ ਰੂਪ ਵਿੱਚ ਇਹ ਆਪਣੀ ਹੋਂਦ ਬਰਕਰਾਰ ਰੱਖਣ ਵਿੱਚ ਸਫਲ ਹੋਇਆ ਹੈ। ਅਜੋਕੇ ਸਮੇਂ ਵਿੱਚ ਵੀ ਇਸ ਦੀ ਸਰਵ ਵਿਆਪਕਤਾ ਨੂੰ ਨਕਾਰਿਆ ਨਹੀਂ ਜਾ ਸਕਦਾ। ਜਦੋਂ ਅਸੀਂ ਹਰ ਪਾਸੇ ਇਸਦੀ ਹੀ ਝਲਕ ਪਾਉਂਦੇ ਹਾਂ। ਕਲੱਬਾਂ, ਪਾਰਟੀਆਂ ਵਿਆਹਾਂ ਵਿੱਚ ਇਹੀ ਸੰਗੀਤ ਸਾਡੇ ਕੰਨਾਂ ਵਿੱਚ ਗੂੰਜਦਾ ਹੈ। ਇਹ ਅੱਜ ਡੀ.ਜੇ. ਸੰਗੀਤ ਅਤੇ ਇਲੈਕਟ੍ਰਾਨਿਕ ਡਾਂਸ ਮਿਊਜ਼ਿਕ ਦੇ ਰੂਪ ਵਿੱਚ ਵੀ ਆਪਣੀਆਂ ਜੜ੍ਹਾਂ ਫੈਲਾ ਰਿਹਾ ਹੈ। ਇਸ ਦੇ ਪ੍ਰਸਾਰਣ ਲਈ ਇੱਕ ਵੱਖਰਾ ਚੈਂਨਲ ਸ਼ੁਰੂ ਕੀਤਾ ਗਿਆ ਹੈ। ਐਮ.ਟੀ.ਵੀ. ਇੰਡੀਜ਼ ਦਿਨ ਦਾ ਬਹੁਤਾ ਸਮਾਂ ਇਸ ਤਰ੍ਹਾਂ ਦੇ ਸੰਗੀਤ ਪ੍ਰਸਾਰਣ ਨੂੰ ਹੀ ਦਿੰਦਾ ਹੈ।

ਅਜੋਕਾ ਭਾਰਤ ਪੌਪ ਵਿੱਚ ਹੀ ਜਿਉਂਦਾ ਹੈ। ਇਸ ਦੀ ਪੂਰੀ ਸ਼ਖਸ਼ੀਅਤ ਪੌਪੂਲਰ ਤੌਰ ਤਰੀਕੇ ਤੋਂ ਪ੍ਰਭਾਵਿਤ ਹੈ। ਇਸ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਵਰਤਮਾਨ ਭਾਰਤ ਇੱਕ ਅਜਿਹੀ ਮਨੁੱਖੀ ਨਸਲ ਨੂੰ ਪ੍ਰਤੀਬਿੰਬਤ ਕਰਦਾ ਹੈ ਜਿਸ ਨੇ ਪੌਪ ਕਲਚਰ ਨੂੰ ਇਸ ਤਰ੍ਹਾਂ ਧਾਰਨ ਕੀਤਾ ਹੈ ਕਿ ਇਹ ਮਨੁੱਖੀ ਵਿਹਾਰ ਦਾ ਇਕ ਵਿਸਥਾਰ ਹੀ ਬਣ ਗਿਆ ਹੈ।

ਕੇਵਲ ਭਾਰਤੀਆਂ ਨੇ ਹੀ ਨਹੀਂ, ਬਲਕਿ ਪੌਪ ਸੰਗੀਤ ਨੇ ਵੀ ਭਾਰਤੀਆਂ ਦੇ ਆਪਣੇਪਣ ਲਈ ਜਦੋਜਹਿਦ ਕੀਤੀ ਹੈ। ਇਹ ਪਰਜੀਵੀ ਜਿਆਦਾਤਰ ਭਾਰਤੀ ਪਹਿਰਾਵੇ ਵਿੱਚ ਰਿਹਾ ਹੈ। ਆਪਣੇ ਕੁਦਰਤੀ ਸੁਭਾਅ ਦੇ ਪ੍ਰਤੀ ਵਫਾਦਾਰ ਰਹਿੰਦੇ ਹੋਏ ਇਸ ਨੇ ਭਾਰਤੀ ਸਭਿਆਚਾਰ ਦੇ ਵੀ ਕਈ ਤੱਤ ਜਿਵੇਂ ਕਿ ਭਾਰਤੀ ਭਾਸ਼ਾ ਸੰਗੀਤ, ਪਹਿਰਾਵਾ ਆਦਿ ਆਪਣੇ ਅੰਦਰ ਸਮਾ ਕੇ ਪ੍ਰਸਤੁਤ ਕੀਤੇ ਹਨ। ਇਸ ਨੇ ਇਸ ਤਰ੍ਹਾਂ

ਆਪਣੇ ਆਪ ਨੂੰ ਢਾਲਿਆ ਹੈ ਕਿ ਬੇਸ਼ੱਕ ਪਹਿਲਾਂ ਇਹ ਇੱਕ ਪਰਜੀਵੀ ਸੀ ਪਰ ਹੁਣ ਭਾਰਤੀਆਂ ਦੀ ਜ਼ਿੰਦਗੀ ਦੀ ਇੱਕ ਸਚਾਈ ਬਣਕੇ ਸਾਹਮਣੇ ਆਇਆ ਹੈ।

ਇਸ ਨੂੰ ਅਪਣਾਉਂਣ ਪਿੱਛੇ ਭਾਰਤੀਆਂ ਦੀ ਇੱਕ ਹੋਰ ਤਾਂਘ ਝਾਤ ਮਾਰਦੀ ਹੈ। ਉਹ ਹੈ ਦੁਨੀਆਂ ਨਾਲ ਕਦਮ ਦਰ ਕਦਮ ਮਿਲਾ ਕੇ ਚੱਲਣ ਦੀ ਤਾਂਘ। ਇਸ ਵਿੱਚ ਬੁਰਾ ਵੀ ਕੀ ਹੈ? ਜਿਹੜਾ ਸਮਾਜ ਵਿਸ਼ਵ ਪੱਧਰ ਤੇ ਹੋ ਰਹੇ ਪਰਿਵਰਤਨਾਂ ਵੱਲ ਪਿੱਠ ਕਰਦਾ ਹੈ, ਉਹ ਕਦੇ ਅੱਗੇ ਨਹੀਂ ਵੱਧ ਸਕਦਾ ਅਤੇ ਅਸੀਂ ਭਾਰਤੀ ਅਜਿਹਾ ਨੁਕਸਾਨ ਨਹੀਂ ਝੱਲ ਸਕਦੇ। ਸਾਨੂੰ ਇਨ੍ਹਾਂ ਪਰਿਵਰਤਨਾ ਪ੍ਰਤੀ ਉਦਾਰ ਰਵੱਈਆ ਅਪਣਾਉਂਦਾ ਹੈ ਪਰ ਨਾਲ ਹੀ ਨਾਲ ਇਹ ਵੀ ਜ਼ਰੂਰੀ ਹੈ ਕਿ ਸੱਭਿਆਚਾਰਕ ਕਦਰਾਂ ਕੀਮਤਾਂ ਨੂੰ ਨਾ ਝੁਠਲਾਇਆ ਜਾਵੇ। ਇਕ ਅਜਿਹਾ ਸਮਾਜ ਬਣਾਇਆ ਜਾਵੇ ਜੋ ਆਪਣੀਆਂ ਜੜ੍ਹਾਂ ਨੂੰ ਵੀ ਫੜੀ ਰੱਖੇ ਅਤੇ ਉਨੇ ਹੀ ਵਿਸ਼ਵਾਸ਼ ਨਾਲ ਨਵੇਂਪਣ ਦੀਆਂ ਪੌੜੀਆਂ 'ਤੇ ਵੀ ਚੜ੍ਹੇ। ਤਾਂ ਹੀ ਉਹ ਆਪਣਾ ਵਿਕਾਸ ਕਰ ਪਾਵੇਗਾ। ਨਹੀਂ ਤਾਂ ਕਿਸੇ ਤਲਾਬ ਦੇ ਪਾਣੀ ਵਾਂਗ ਬਾਸ ਮਾਰੇਗਾ ਅਤੇ ਨਿਰੰਤਰਤਾ ਦੀਆਂ ਖ਼ੁਸ਼ਬੂਆਂ ਤੋਂ ਵਾਂਝਾ ਰਹਿ ਜਾਵੇਗਾ।

*70876-47224*

— 0 —

ਸਫ਼ਾ 23 ਦਾ ਬਾਕੀ

ਪਤਾ ਲੱਗਾ ਕਿ ਗੁਰੂ ਸਾਹਿਬ ਕੋਈ ਸਧਾਰਨ ਵਿਅਕਤੀ ਨਹੀਂ ਦਿਸਦੇ। ਇਸ ਕਰਕੇ ਇਸ ਖਾਸ ਵਿਅਕਤੀ ਬਾਰੇ ਮੁਗਲ ਸੂਹੀਆ ਹਰਕਾਰਿਆ ਨੂੰ ਸੂਹ ਦੇਣੀ ਚਾਹੀਦੀ ਹੈ। ਪਤਾ ਲੱਗਣ ਉਤੇ ਗੁਰੂ ਸਾਹਿਬ ਨੇ ਅਲਫੂ ਤੇ ਗਾਮੂ ਨੂੰ ਸਮਝਾਇਆ ਕਿ ਉਹ ਮੁਖਬਰੀ ਵਾਲਾ ਆਪਣਾ ਕੰਮ ਨਾ ਕਰਨ। ਡੰਗਰ ਪਾਲਣ ਦੇ ਕਿੱਤੇ ਤੱਕ ਹੀ ਸੀਮਤ ਰਹਿਣ। ਪਰ ਅਲਫੂ ਤੇ ਜਾਮੂ ਆਪਣੇ ਨੇੜੇ ਹੀ ਪਿੰਡ ਕੀੜੀ ਅਫਗਾਨਾ ਨੂੰ ਜਾਣ ਹੀ ਵਾਲੇ ਸਨ। ਨਾ ਮੰਨਣ ਉੱਤੇ ਗੁਰੂ ਸਾਹਿਬ ਨੇ ਇਨ੍ਹਾਂ ਵਿਅਕਤੀਆਂ ਨੂੰ ਸੋਧ ਕੇ ਹਮੇਸ਼ਾ ਲਈ ਚੁੱਪ ਕਰਾ ਦਿੱਤਾ।

ਗੁਰਦੁਆਰਾ ਬੀੜ ਗੁਰੂ ਜੰਡ ਸਾਹਿਬ ਦੇ ਨਾਮ 74 ਕਿੱਲੇ ਜ਼ਮੀਨ ਹੈ। ਇਹ ਗੁਰਦੁਆਰਾ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਦੇ ਅਧੀਨ ਹੈ। ਨੇੜੇ ਦੇ ਪੰਜ ਪਿੰਡਾਂ ਵਿਚੋਂ ਚੁਣੀ ਗਈ ਸਥਾਨਕ ਕਮੇਟੀ ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਤੇ ਦੇਖ ਰੇਖ ਕਰਦੀ ਹੈ - ਇਹ ਪੰਜ ਪਿੰਡ ਹਨ - ਫਤਹਿਪੁਰ ਮਹਿਤੂਤਾਂ, ਖੋਖਰਾ, ਰਹੀਮਾਬਾਦ, ਖਾਨਪੁਰ ਤੇ ਬੀੜ ਗੁਰੂ ਢੌਜਾ। ਭਾਈ ਜਾਗੀਰ ਸਿੰਘ ਖੋਖਰਾ ਇਸ ਸਮੇਂ ਮੁੱਖ ਸੇਵਾਦਾਰ ਹਨ। ਗੁਰਦੇਵ ਸਿੰਘ, ਜਸਵੰਤ ਸਿੰਘ, ਬਲਬੀਰ ਸਿੰਘ, ਪਰਮਜੀਤ ਸਿੰਘ ਮੈਂਬਰ ਸੇਵਾਦਾਰ ਹਨ। ਲੰਗਰ ਸੇਵਾਦਾਰ ਰਘਬੀਰ ਸਿੰਘ ਤੇ ਹੋਰ ਸਿੰਘ ਹਨ।

ਇਸ ਗੁਰਦੁਆਰਾ ਸਾਹਿਬ ਦੇ ਵਿਸ਼ਾਲ ਵਿਹੜੇ ਵਿੱਚ ਖਿੜੇ ਭਾਂਤ-ਭਾਂਤ ਦੇ ਫੁੱਲ, ਇਸ ਗੁਰਦੁਆਰਾ ਸਾਹਿਬ ਦੀ ਸੁੰਦਰਤਾ ਵਿੱਚ ਵੱਡਾ ਵਾਧਾ ਕਰਦੇ ਹਨ। ਕਤਾਰਾਂ ਵਿੱਚ ਤਰਤੀਬ ਨਾਲ ਲਗਾਏ ਗਏ, ਭਾਂਤ ਭਾਂਤ ਦੇ ਰੰਗਾਂ ਦੇ ਹਜ਼ਾਰਾਂ ਹੀ ਫੁੱਲ, ਹਰ ਕੋਮਲ ਚਿੱਤ ਸ਼ਰਧਾਲੂ ਨੂੰ ਆਪਣੇ ਵੱਲ ਖਿੱਚ ਲੈਂਦੇ ਹਨ। ਇਨ੍ਹਾਂ ਫੁੱਲਾਂ ਦੀ ਸਾਂਭ ਸੰਭਾਲ ਜਿੱਥੇ ਗੁਰਦੁਆਰਾ ਸਾਹਿਬ ਦੇ ਸੇਵਾਦਾਰ ਕਰਦੇ ਹਨ, ਉਥੇ ਸਰਦਾਰ ਅਵਤਾਰ ਸਿੰਘ ਸਾਬਤ ਸੂਰਤ ਪੁਲਸ ਕਰਮੀ, ਇਨ੍ਹਾਂ ਫੁੱਲਾਂ ਨੂੰ ਪਾਣੀ, ਗੋਡੀ, ਕਾਂਟ-ਛਾਂਟ ਕਰਨ ਵਿੱਚ ਆਪਣਾ ਹਫਤਾਵਾਰੀ ਵਕਤ ਦਿੰਦਾ ਹੈ। ਪੁਲਸ ਕਰਮੀ ਅਵਤਾਰ ਸਿੰਘ ਫਰੀ ਸੇਵਾ ਕਰਦਾ ਹੈ। ਫੁੱਲਾਂ ਦੀ ਪਨੀਰੀ ਵੀ ਦੂਰੋਂ-ਨੇੜਿਓਂ ਲੱਭ ਲਿਆਉਂਦਾ ਹੈ। ਪਾਣੀ ਦੀਆਂ ਤਿੰਨਾਂ ਮੋਟਰਾਂ ਗੁਰਦੁਆਰਾ ਸਾਹਿਬ ਦੀ ਪਾਣੀ ਦੀ ਲੋੜ ਪੂਰੀ ਕਰਨ ਦੇ ਨਾਲ-ਨਾਲ, ਹਜ਼ਾਰਾਂ ਫੁੱਲਾਂ ਨੂੰ ਸਿੰਜਦੀਆਂ ਹਨ। ਹਰੇ ਘਾਹ ਦੇ ਲਾਅਨਾਂ ਦੇ ਚੁਫੇਰੇ ਦੀਆਂ ਕਿਆਰੀਆਂ ਹਰ ਆਉਣ ਵਾਲੇ ਸ਼ਰਧਾਲੂ, ਜਗਿਆਸੂ, ਯਾਤਰੀ ਨੂੰ ਆਪਣੇ ਸਿਰਹਾਣੇ ਬੈਠਣ ਨੂੰ ਪ੍ਰੇਰਦੀਆਂ ਹਨ। ਸ਼ਰਧਾਲੂਆਂ, ਜਗਿਆਸੂ ਫੁੱਲਾਂ ਦੇ ਨੇੜੇ ਬਣੇ ਪੱਕੇ ਸੀਮਿੰਟ ਦੇ ਬੈਂਚਾਂ ਉਤੇ ਜ਼ਰੂਰ ਪਲ ਬੈਠਦੇ ਹਨ। ਕਾਦਰ ਦੀ ਕੁਦਰਤ ਦਾ ਆਨੰਦ ਮਾਣਦੇ ਹਨ। ਸਰਸ਼ਾਰ ਹੁੰਦੇ ਹਨ। ਵਿਸਮਾਦਿਤ ਹੁੰਦੇ ਹਨ। ਗੁਰਵਾਕ ਹੈ:-

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

— 0 —

*94638-08697*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਸੀਨਾ ਤਾਣ ਖਲੋਏ ਕਿਹੜਾ ❀

ਨਦੀ ਵਿੱਚ ਨੇ ਉੱਠਦੀਆਂ ਲੱਖ ਲਹਿਰਾਂ,
ਇਨ੍ਹਾਂ ਲਹਿਰਾਂ ਦਾ ਹਾਰ ਪਰੋਏ ਕਿਹੜਾ ?
ਸਾਬਣ ਮਲ ਕੇ ਨਿੱਤ ਨਹਾਵੰਦਾ ਏਂ,
ਮੈਲ ਦਿਲਾਂ ਦੀ ਸੱਜਣਾ ਧੋਏ ਕਿਹੜਾ ?
ਮਿੱਠਾ ਮਾਖਿਓ ਹਰ ਕੋਈ ਲੋਚਦਾ ਏ,
ਡੰਗ ਖਾ ਕੇ ਸ਼ਹਿਦ ਨੂੰ ਚੋਏ ਕਿਹੜਾ?
ਜਦੋਂ ਕੈਲਵੀ ਦੇਸ਼ ਤੇ ਭੀੜ ਬਣਦੀ,
ਸੀਨਾ ਤਾਣ ਕੇ ਉਦੋਂ ਖਲੋਏ ਕਿਹੜਾ ?

—— 0 ——

### ❀ ਸੱਚ ❀

ਖੰਭ ਟੁੱਟਣ ਜੇ, ਪੰਛੀ ਨਹੀਂ ਉੱਡ ਸਕਦਾ,
ਟੁੱਟੀ ਤੱਕੜੀ ਨਹੀਂ ਤੋਲ ਸਕਦੀ।
ਚਾਨਣ ਸੂਰਜੀ ਹੋਵੇ ਤਾਂ ਨਜ਼ਰ ਆਵੇ,
ਨਜ਼ਰ ਨ੍ਹੇਰ ਵਿੱਚ ਰਾਹ ਨਹੀਂ ਟੋਲ ਸਕਦੀ।
ਅਕਲ ਹੋਵੇ ਲਤੀਫ਼ ਜੇ ਆਦਮੀ ਦੀ,
ਸੱਚ ਨੂੰ ਝੂਠ ਦੇ ਢੇਰ 'ਚੋਂ ਫੋਲ ਸਕਦੀ।
ਲਾਅਨਤ 'ਕੈਲਵੀ' ਓਸ ਜ਼ੁਬਾਨ ਉੱਤੇ,
ਜਿਹੜੀ ਸਮੇਂ ਸਿਰ ਸੱਚ ਨਹੀਂ ਬੋਲ ਸਕਦੀ।

—— 0 ——

### ❀ ਘੋਨੇ ਸਿਰ ❀

ਵਸਤਰ ਵਾਲਿਆਂ ਦੇ ਵਸਤਰ ਲਾਹ ਲਓਗੇ,
ਨੰਗਾ ਕਰੋਗੇ ਭਲਾ ਕੀ ਨੰਗਿਆਂ ਨੂੰ ?
ਮੰਜ਼ਿਲ ਮਿੱਥ ਕੇ ਰਸਤਾ ਫੜੋ ਆਪਣਾ,
ਛੱਡੋ ਦੋਸਤੋ ! ਪੁੱਠਿਆਂ ਪੰਗਿਆਂ ਨੂੰ।
ਝੂਰ ਝੂਰ ਕੇ ਵਕਤ ਗਵਾਓ ਕਾਹਤੋਂ ?
ਕਿਵੇਂ ਫੜੋਗੇ ਵੇਲਿਆਂ ਲੰਘਿਆਂ ਨੂੰ ?
ਗੱਲਾਂ ਨਾਲ ਨਹੀਂ ਕੈਲਵੀ ਪੇਟ ਭਰਦਾ,
ਘੋਨੇ ਸਿਰਾਂ ਤੇ ਫੇਰੋ ਨਾ ਕੰਘਿਆਂ ਨੂੰ।

—— 0 ——

### ❀ ਰੱਬਾ ! ਜਾਗ ! ❀

ਕਿੱਥੇ ਲੁਕ ਕੇ ਬੈਠਾ ਹੈਂ ਰੱਬ ਜੀ! ਤੂੰ ?
ਮੇਰੀ ਗੱਲ ਸੁਣਦੈਂ ਤਾਂ ਫਿਰ ਬੋਲ ਰੱਬਾ।
ਤੇਰਾ ਬੰਦਾ, ਫਿਰ ਬਾਂਦਰ ਦਾ ਪੁੱਤ ਬਣਿਐਂ,
ਵੇਖ ! ਕੁਦਰਤ ਨੂੰ ਰਿਹਾ ਏ ਰੋਲ ਰੱਬਾ।
ਜੇ ਤੂੰ ਰੋਕਿਆ ਨਾ ਏਹਨੂੰ ਟੋਕਿਆ ਨਾ,
ਕਰੂ ਤੇਰੇ ਵੀ ਸਿਰ ਗੋਲ ਰੱਬਾ।
ਜਾਗ ! ਨੀਂਦ 'ਚੋਂ ਕੈਲਵੀ ਕੂਕਦਾ ਏ,
ਕੀ ਮੈਂ ਕਰ ਵਜਾਦਾਂ ਢੋਲ ਰੱਬਾ ?

—— 0 ——

### ❀ ਬੇਫਿਕਰੀ ❀

ਬੋਤਲ ਠੇਕੇ ਤੋਂ ਲੈ ਕੇ ਸੁੱਟ ਅੰਦਰ
ਜੇਕਰ ਅਕਲ ਦੀ ਤੈਨੂੰ ਨਹੀਂ ਲੋੜ ਮਿੱਤਰਾ।
ਅਕਲ ਆਦਮੀ ਨੂੰ ਬੜਾ ਤੰਗ ਕਰਦੀ,
ਬਾਂਹ, ਟੰਗ ਏਹਦੀ ਫੜ ਕੇ ਤੋੜ ਮਿੱਤਰਾ।
ਜੋ ਤੂੰ ਚਾਹੇਂ ਕਰਨਾ, ਉਹ ਨਹੀਂ ਕਰਨ ਦੇਂਦੀ,
ਏਹਨੂੰ ਦੇ ਬੇਹੋਸ਼ੀ 'ਚ ਰੋੜ੍ਹ ਮਿੱਤਰਾ।
ਭੰਗ ਪੋਸਤ ਅਫੀਮ ਛਕ ਕੈਲਵੀ ਤੂੰ,
ਫਿਕਰ ਰੋਜ਼ੀ ਤੇ ਰੋਟੀ ਦਾ ਛੋੜ ਮਿੱਤਰਾ।

—— 0 ——

9878381474

## ਦਾਦੀ ਮਾਂ ਦੇ ਬੋਲ

*ਰਣਜੀਤ ਆਜ਼ਾਦ ਕਾਂਝਲਾ*

ਦਾਦੀ ਮਾਂ ਸੋਚਦੀ ਰਹੀ ਵਿਚਾਰੀ।
ਸਿਖਿਆ ਦੇਵਾਂ ਸਦਕੇ ਮੈਂ ਵਾਰੀ।
ਸੱਚੇ ਸੇਵਕ ਗੁਰਾਂ ਦੇ, ਕਦੇ ਨਹੀਂ ਸਿਦਕੋਂ ਹਾਰ ਦੇ।
ਜਾਣਾ ਜ਼ਾਲਮ ਦੀ ਕਚਹਿਰੀ
ਪੁੱਤਰੋ ! ਸੂਬਾ ਸਰਕਾਰ ਦੇ ....... !!
ਗੱਜ ਕੇ ਫਤਹਿ ਬੁਲਾਉਣੀ
ਸ਼ੀਸ਼ ਝੁਕਾਉਣਾ ਨਹੀਂ।
ਚਾਰੇ ਪਾਸੇ ਨਜ਼ਰ ਚਲਾਉਣੀ
ਲੋਭ ਦੇ ਵਿੱਚ ਆਉਣਾ ਨਹੀਂ।
ਟਹਿਕੇ ਰਹਿਣਾ ਵਿੱਚ ਕਚਹਿਰੀ
ਫੁੱਲ ਜਿਉਂ ਖਿੜੀ ਬਹਾਰ ਦੇ
ਜਾਣਾ ਜਾਲਮ ਦੀ ........ !!
ਜ਼ਾਬਰ ਦੇਊਗਾ ਡਰਾਬਾ
ਧਰਮ ਬਦਲਾਉਣ ਲਈ।
ਮਨ ਧਿਆਇਉ ਆਪਣਾ ਬਾਬਾ
ਬੇੜਾ ਪਾਰ ਲਾਉਣ ਲਈ।
ਦੇਖਣਾ ਜ਼ਾਲਮ ਲੋਕੀਂ
ਕਿੰਝ ਨੇ ਸੱਚ ਅੱਗੇ ਹਾਰਦੇ।
ਜਾਣਾ ਜ਼ਾਲਮ ਦੀ ....... !!
ਵਿੱਚ ਲਾਲਚ ਦੇ ਆਉਣਾ ਨਾਹੀਂ
ਪਿਤਾ ਦੇ ਰਾਜ ਦੁਲਾਰਿਉ।
ਦਿਲ ਤੁਸੀਂ ਡੁਲਾਉਂਣਾ ਨਹੀਂ
ਜੀਤੋ ਮਾਂ ਦੇ ਅੱਖ-ਤਾਰਿਉ !
ਇਉਂ ਜੋਰ ਨਾ ਪੁਗਣਾ ਕੋਈ
ਰਹਿਣਾ ਪਾਪੀ ਪੁਕਾਰ ਦੇ।
ਜਾਣਾ ਜ਼ਾਲਮ ਦੀ ........ !!
ਦਾਦੀ ਦੀਆਂ ਮਿੱਠੀਆਂ ਬਾਤਾਂ
ਕੰਨਾ ਥੀਂ ਦਿਲ 'ਚ ਪਾਇਓ ਵੇ।
ਧਰਮ ਦੀ ਜੋਤ ਜੱਗਦੀ ਰੱਖਣੀ
ਤੇਲ ਸਿਦਕ ਦਾ ਪਾਇਓ ਵੇ !
ਭਾਣੇ ਇਹ ਨਿਆਰੇ ਵਰਤਣ
ਓਸ ਰੱਬੀ ਕਰਤਾਰ ਦੇ !
ਜਾਣਾ ਜ਼ਾਲਮ ਦੀ ........!!
ਕੀਤਾ ਰੱਜ ਪਿਆਰ ਪੋਤਿਆਂ
ਦਾਦੀ ਨੇ ਸਿਰ ਪਲੋਸੇ ਨੇ।
ਕੇਹਾ ਭਾਂਬੜ ਪਾਪ ਦਾ ਮੱਚਿਆ
ਦੁੱਖ ਰੱਬ ਨੇ ਠੋਸੇ ਨੇ।
'ਅਜ਼ਾਦ' ਨਿਮਾਣੇ ਗੁਰੂ ਧਿਆ ਲੈ
ਜੋ ਡੁੱਬਿਆਂ ਨੂੰ ਤਾਰ ਦੇ।
ਜਾਣਾ ਜ਼ਾਲਮ ਦੀ ਕਚਹਿਰੀ
ਪੁੱਤਰੋ ! ਸੂਬਾ ਸਰਕਾਰ ਦੇ।

*9464697781*

— 0 —

## ਅਜੀਤ ਸਿੰਘ ਜੰਗ ਦੇ ਮੈਦਾਨ ਚੱਲਿਆ

*ਜਸਪ੍ਰੀਤ ਕੌਰ ਸੰਘਾ*

ਬੂਟਾ ਸਿੱਖੀ ਦਾ ਉਹ ਹੈ ਮਹਿਕਾਉਣ ਚੱਲਿਆ
ਅਜੀਤ ਸਿੰਘ ਜੰਗ ਦੇ ਮੈਦਾਨ ਚੱਲਿਆ
ਹੱਥੀਂ ਬਾਪ ਨੇ ਸਜਾਇਆ ਵਾਂਗ ਲਾੜਿਆਂ
ਲਾੜੀ ਮੌਤ ਨੂੰ ਹੈ ਅੱਜ ਉਹ ਵਿਆਹੁਣ ਚੱਲਿਆ
ਵੇਖੋ ! ਅਜੀਤ ਸਿੰਘ ਜੰਗ ਦੇ ਮੈਦਾਨ ਚੱਲਿਆ
ਸਵਾ-ਸਵਾ ਲੱਖ ਨਾਲ ਇੱਕ-ਇੱਕ ਸਿੰਘ ਲੜਦਾ
ਦੁਸ਼ਮਣਾਂ ਤੇ ਕਿੰਝ ਹੈ ਅਜੀਤ ਸਿੰਘ ਵਰ੍ਹਦਾ
ਤੀਰਾਂ ਨਾਲ ਉਹਨੇ ਕਿੰਝ ਵੈਰੀਆ ਨੂੰ ਵਿੰਨਿਆ
ਵੇਖੋ ਜੰਗ ਦੇ ਮੈਦਾਨ ਵਿੱਚ ਅਜੀਤ ਸਿੰਘ ਲੜਦਾ
ਵੈਰੀਆਂ ਨਾਲ ਜੂਝਦਾ ਅਜੀਤ ਸਿੰਘ ਵੀਰਗਤੀ ਪਾ ਗਿਆ
ਮਾਂ ਦੇ ਦੁੱਧ ਦਾ ਹੈ ਕਰਜ਼ ਚੁੱਕਾ ਗਿਆ
ਹੱਥ ਜੋੜ ਸ਼ੁਕਰਾਨਾ ਕੀਤਾ ਦਸ਼ਮੇਸ਼ ਪਿਤਾ ਨੇ ਰੱਬ ਦਾ
ਤੇਰਾ ਦਿੱਤਾ ਤੈਨੂੰ ਸੋਪ ਭਾਣਾ ਮੰਨਿਆ ਹੈ ਰੱਬ ਦਾ
ਚਮਕੋਰ ਦੀ ਗੜ੍ਹੀ ਵੀ ਰੋਈ ਹਉ ਕੂਬਾ ਮਾਰ ਕੇ
ਸ਼ੁਕਰ ਮਨਾਇਆ ਕਿਵੇਂ ਪੁੱਤਰਾ ਨੂੰ ਵਾਰ ਕੇ
ਮਿਲਣੀ ਨਾ ਵੇਖਣੇ ਨੂੰ ਮਿਸਾਲ ਜੱਗ ਤੇ
ਕਲਗੀਧਰ ਦੇ ਫਰਜੰਦ ਜੋ ਕਾਇਮ ਕਰ ਗਏ ਨੇ ਜੱਗ ਤੇ

— 0 —

*99150-33176*

## ਦਸ਼ਮੇਸ਼ ਜੀ ਦੇ ਕਾਕੇ।

*ਗੁਰਜੰਟ ਸਿੰਘ ਟਿਵਾਣਾ, ਫਤੇਹਪੁਰ ਜੱਟਾਂ*

ਕਰਕੇ ਦਾਦੀ ਮਾਂ ਦੀਆਂ ਦੱਸੀਆਂ ਗੱਲਾਂ ਯਾਦ,
ਤੁਰੇ ਜਾਂਦੇ ਕਚਹਿਰੀ ਵੱਲ ਦਸ਼ਮੇਸ਼ ਦੇ ਦੋਵੇਂ ਲਾਲ।
ਪਹਿਰੇਦਾਰ ਆਖਦੇ, ਸੂਬੇ ਨੂੰ,
ਸਲਾਮ ਕਰਿਉਂ ਸਿਰ ਝੁਕਾਕੇ।
ਪਰ ਉਹ ਨਾ ਕਿਸੇ ਤੋਂ ਡਰਦੇ ,
ਗੱਜਕੇ ਫਤਿਹ ਬੁਲਾਈ ਕਚਹਿਰੀ ਅੰਦਰ ਜਾ ਕੇ।
ਝੁਕਾਇਆ ਨਾ ਝੁਕਦੇ ਸੂਬੇ ਅੱਗੇ,
ਹਿਕਾ ਤਾਣ ਖੜੇ ਦਸ਼ਮੇਸ਼ ਜੀ ਦੇ ਕਾਕੇ ਉਏ।

ਸੂਬਾ ਕਹਿੰਦਾ ਸਾਡਾ ਧਰਮ ਕਬੂਲੋ,
ਪਰ ਉਹ ਨਾ ਟੁੱਟੇ ਆਪਣੇ ਅਸੂਲੋਂ।
ਕਹਿੰਦੇ ਸੀਸ ਜਿਹਨੇ ਦਿੱਲੀ ਚਾਂਦਨੀ ਚੌਕ ਦਿੱਤਾ,
ਅਸੀਂ ਉਸ ਦਾਦੇ ਦਾ ਹਾਂ ਪੋਤੇ।
ਅਸੀਂ ਆਪਣਾ ਧਰਮ ਨਹੀਂ ਛੱਡਦੇ,
ਭਾਵੇਂ ਸੂਬਿਆ ਤੂੰ ਸਾਡੇ ਕਰਦੇ ਟੋਟੇ-ਟੋਟੇ।
ਨਿੱਕੀਆਂ ਲਾਲਾਂ ਦੇ ਮੂੰਹੋਂ ਵੱਡੀਆਂ ਗੱਲਾਂ ਸੁਣਕੇ ,
ਸੂਬਾ ਅੱਖਾਂ ਪਾੜ-ਪਾੜ ਝਾਕੇ ਉਏ।
ਝੁਕਾਇਆ ਨਾ ਝੁਕਦੇ ਸੂਬੇ ਅੱਗੇ ,
ਹਿਕਾ ਤਾਣ ਖੜੇ ਦਸ਼ਮੇਸ਼ ਜੀ ਦੇ ਕਾਕੇ ਉਏ।

ਜਾਲਮਾ ਨੇ ਲਾਲਚ ਵੀ ਦਿੱਤੇ ਤੇ ਡਰਾਵੇ ਵੀ ਦਿੱਤੇ,
ਪਰ ਉਹ ਨੀ ਡੋਲਦੇ।
ਜਾਲਮਾ ਦੀਆਂ ਸਾਰੀਆਂ ਹੀ ਚਾਲਾਂ ਮਿੱਟੀ 'ਚ ਰੋਲਦੇ
,
ਦੇ ਲੈ ਜਾਲਮਾ ਜਿਹੜੇ ਦੇਣੇ ਆ ਤੂੰ ਤਸੀਹੇ।
ਜਿਹੜੀ ਲੀਹ ਤੇ ਚੱਲਣ ਨਾਲ ਸਿਰ ਨੀਵਾ ਹੋਵੇ ,
ਸਾਡੀ ਕੌਮ ਦਾ ਅਸੀਂ ਚੱਲਦੇ ਨਾ ਉਹ ਲੀਹੇ।
ਨਿੱਕੀਆਂ ਜਿੰਦਾ, ਕਰ ਗਈਆਂ ਵੱਡੇ ਸਾਕੇ ਉਏ।
ਹਿਕਾ ਤਾਣ ਖੜੇ ਦਸ਼ਮੇਸ਼ ਜੀ ਦੇ ਕਾਕੇ ਉਏ।

*97815-52391*

## ਅੰਬਰ ਵੀ ਕੰਬਿਆ ਜ਼ਰੂਰ ਹੋਣੈ

*ਪ੍ਰਿੰ: ਨਸੀਬ ਸਿੰਘ ਸੇਵਕ*

ਖੜੀਆਂ ਮਾਸੂਮ ਜਿੰਦਾਂ, ਨੀਹਾਂ ਵਿੱਚ ਵੇਖ ਕੇ ਤੇ,
ਧਰਤੀ ਸੀ ਰੋਈ, ਅੰਬਰ ਦੀ ਕੰਬਿਆ ਜ਼ਰੂਰ ਹੋਣੈ।
ਜਿੰਦਾਂ ਨਿੱਕੀਆਂ ਨੇ, ਸਾਕਾ ਕਰਨਾ ਵਡੇਰਾ ਸੀ,
ਚੇਹਰਾ ਕਾਇਨਾਤ ਦਾ ਸੰਗਿਆ ਜ਼ਰੂਰ ਹੋਣੈ।
ਰੋਂਦੀਆਂ ਸੀ ਇੱਟਾਂ, ਗਾਰਾ ਕੀਰਨੇ ਸੀ ਪਾਂਵਦਾ,
ਕਾਰੀਗਰ ਇਸੇ ਰੰਗ 'ਚ ਰੰਗਿਆ ਜ਼ਰੂਰ ਹੋਣੈ।
ਧੁਈ ਤਲਵਾਰ ਹੋਊ, ਜਦੋਂ ਵੀ ਜਲਾਦ ਨੇ,
ਸੁਕੇ ਹੋਣੇ ਬੁਲ੍ਹ, ਪਾਣੀ ਮੰਗਿਆ ਜ਼ਰੂਰ ਹੋਣੈ।
ਨਵਾਬੀ ਦੇ ਗਰੂਰ 'ਚ ਫੈਸਲਾ ਸੁਣਾ ਕੇ ਤੇ,
ਤਾਹਨਿਆਂ ਨੇ ਦਿਲ ਡੰਗਿਆ ਜ਼ਰੂਰ ਹੋਣੈ।
ਬੜੀ ਹੀ ਅਜ਼ੀਬੋ-ਗਰੀਬ ਦਿੱਤੀ ਸਜਾ ਲਈ।
ਗੰਗੂ, ਸੁੱਚੇ ਤੇ ਵਜ਼ੀਰੇ ਨੂੰ ਭੰਡਿਆ ਜ਼ਰੂਰ ਹੋਣੈ।
ਮੌਤ ਨੂੰ ਵਿਆਹੁਣ ਲਈ ਲਾੜਿਆਂ ਨੂੰ ਦਾਦੀ ਨੇ,
ਚਾਵਾਂ ਨਾਲ ਤਿਆਰ ਕਰਿਆ ਜ਼ਰੂਰ ਹੋਣੈ।
ਮਾਰਦੇ ਜੈਕਾਰੇ ਪੁਜ ਗਏ ਕਚਿਹਰੀ ਦੋਵੇਂ,
ਦਿਲ ਸੂਬੇ ਸਰਹਿੰਦ ਦਾ, ਡਰਿਆ ਜ਼ਰੂਰ ਹੋਣੈ।
ਹਾਅ ਦਾ ਨਾਹਰਾ ਮਾਰਿਆ ਨਵਾਬ ਸ਼ੇਰ ਖਾਂ ਨੇ ਸੀ,
ਕਾਲਜਾ ਵਜ਼ੀਰੇ ਦਾ ਇਕ ਵਾਰੀ ਸੜਿਆ ਜ਼ਰੂਰ ਹੋਣੈ।
ਅਣਹੋਣੀ ਧਰਤੀ 'ਤੇ ਜਦੋਂ ਵੀ ਇਹ ਵਾਪਰੀ ਸੀ,
ਸਮੇਂ ਦਾ ਚੱਕਰ ਇੱਕ ਪਲ ਲਈ ਖੜਿਆ ਜ਼ਰੂਰ ਹੋਣੈ।
ਖ਼ਬਰ ਸ਼ਹੀਦੀ ਦੀ ਜਦੋਂ ਸੁਣੀ ਹੋਣੀ ਗੁਜਰੀ ਜੀ ਨੇ,
ਪੋਤੀਆਂ 'ਤੇ ਫ਼ਖ਼ਰ ਡਾਢਾ ਕਰਿਆ ਜ਼ਰੂਰ ਹੋਣੈ।
ਹਰ ਇੱਕ ਚੇਹਰਾ ਹੋਣਾ ਸੋਗ ਵਿੱਚ ਡੁੱਬ ਗਿਆ,
ਕਲੌਂਜੀਆਂ ਨੇ ਦੁਖ ਸਾਂਝਾ ਕਰਿਆ ਜ਼ਰੂਰ ਹੋਣੈ।

— 0 — *94652-16530*

## ਠਹਿਰੋ ਵੇ ਜਲਾਦੋ

*ਸਵ: ਕੇਵਲ ਮਾਣਕਪੁਰੀ*

ਠਹਿਰੋ ਵੇ ਜਲਾਦੋ ਮੈਨੂੰ ਚੁੰਮ ਲੈਣ ਦਿਓ
ਲਾਡਲੇ ਗੋਬਿੰਦ ਦੇ ਨੇ ਲਾਲ।
ਕਿੱਡੇ ਸੋਹਣੇ ਲਗਦੇ ਨੇ ਪੋਲੇ ਪੈਰੀਂ ਤੁਰੇ ਜਾਂਦੇ
ਸਿਰਾਂ ਉੱਤੇ ਸੋਂਹਦੇ ਦਸਤਾਰ
ਸਿਰਾਂ ਉੱਤੇ..........।

ਹੋਇਆ ਅੱਖੋਂ ਉਹਲੇ ਹਾਏਂ ਨੀਂ ਨੂਰ ਕਿਸੇ ਅੱਖੀਆਂ ਦਾ
ਢਹਿ ਗਿਆ ਮੁਨਾਰਾ ਹਾਏ ਵੇ ਰੀਝਾਂ ਸਾਂਭ ਰੱਖੀਆਂ ਦਾ।
ਬੁਲਬੁਲਾਂ ਨੇ ਹੰਝੂ ਘੇਰੇ ਕਲੀਆਂ ਦੇ ਮੁੱਖ ਉਤੋਂ,
ਉੱਡੀ ਕੋਈ ਹੰਸਾਂ ਦੀ ਡਾਰ।

ਨਜ਼ਰ ਨਾ ਲੱਗੇ ਕਿਤੇ ਦਾਦੀ ਦਿਆਂ ਪੋਤਿਆਂ ਨੂੰ,
ਵੇਖੂਗਾ ਜਹਾਨ ਹਾਏ ਵੇ ਕਚਹਿਰੀ 'ਚ ਖਲੋਤਿਆਂ ਨੂੰ,
ਪਹੁੰਚ ਗਏ ਕਚਹਿਰੀ ਬੱਚੇ ਦਾਦੀ ਮਾਤਾ ਵੇਖਦੀ ਸੀ।
ਫੁੱਲਾਂ ਵਾਂਗੂੰ ਟਹਿਕਦੇ ਸੀ ਲਾਲ।

ਪੁੱਤ ਦਸ਼ਮੇਸ਼ ਦੇ ਨਾ ਮੰਨਣ ਕਦੇ ਈਨ ਨੂੰ,
ਸੂਬਾ ਸਰਹਿੰਦ ਕਹਿੰਦਾ ਮੰਨੋ ਮੇਰੇ ਦੀਨ ਨੂੰ,
ਸ਼ੇਰਾਂ ਦੇ ਬੱਚਿਆਂ ਨੂੰ ਕੌਣ ਡੱਕੂ ਪਿੰਜਰੇ 'ਚ,
ਭਬਕ ਨੇ ਦਿੰਦੇ ਜਦੋਂ ਮਾਰ।

ਅੰਮ੍ਰਿਤ ਵੇਲੇ ਰੁਸੀ ਭਗਤੀ ਪੈਗੰਬਰਾਂ ਦੀ,
ਵੇਖ ਕੇ ਤਸੀਹਾ ਉਦੋਂ ਹਿੱਕ ਸੜੀ ਅੰਬਰਾਂ ਦੀ,
ਮਾਣਕ ਦਲੇਰ ਬੱਚੇ ਸੌਂਪੀ ਸਰਬੰਸ ਦੇ
ਜਿੰਦਾਂ ਦੇ ਕੇ ਕਰ ਗਏ ਕਮਾਲ

ਸ਼ੇਰਾਂ ਦੇ ਬੱਚਿਆਂ ਨੂੰ ਕੌਣ ਡੱਕੂ ਪਿੰਜਰੇ 'ਚ,
ਭਬਕ ਨੇ ਦਿੰਦੇ ਜਦੋਂ ਮਾਰ।

## ਸਰਦ ਰੁੱਤ

*ਸੁਰਜੀਤ 'ਦੇਵਲ'*

ਪੋਹ ਮਾਘ ਦੀ ਠੰਡ ਬੁਰੀ।
ਘਰ ਘਰ ਦੇ ਵਿੱਚ ਗੱਲ ਤੁਰੀ।
ਪਰਬਤ ਢਕ ਲਏ ਬਰਫਾਂ ਨੇ।
ਨਹਿਰਾਂ ਸੀਤ ਚੌਤਰਫਾਂ ਨੇ।
ਧੁੰਦ ਵੀ ਆਪਣਾ ਜਾਲ ਵਿਛਾਵੇ।
ਆਵਾਜਾਈ ਵਿੱਚ ਵਿਘਨ ਪਾਵੇ।
ਕੱਕਰ ਡਿੱਗੇ ਰਾਤਾਂ ਦੇ ਵਾੜੇ।
ਰੁੱਖਾਂ ਦੇ ਉਸ ਪੱਤਰ ਝਾੜੇ।
ਸੂਰਜ ਮੂੰਹ ਵਿਖਾਉਣੋਂ ਰਹਿ ਗਿਆ।
ਧੁੰਦ ਦੀ ਚਾਦਰ ਓੜਕੇ ਬਹਿ ਗਿਆ।
ਆਪਣਾ ਫਰਜ਼ ਨਿਭਾਵੇ ਰੱਬ।
ਕਪੜੇ ਗਰਮ ਪਾਈਏ ਅਸੀਂ ਸੱਭ।
ਠੰਡ ਤੋਂ ਬਚ ਕੇ ਰਹੀਏ ਸਾਰੇ।
'ਦੇਵਲ' ਤੁਰੀਏ ਨਾ ਮਾਪਿਉਂ ਬਾਹਰੇ।

92563-67202

---- 0 ----

## ਦਾਨੀ ਸੱਜਨਾਂ ਨੂੰ ਅਪੀਲ

ਭਾਵੇਂ ਕਿ ਪੱਤ੍ਰਿਕਾ ਪਹਿਲਾਂ ਹੀ ਆਰਥਿਕ ਤੰਗੀਆਂ ਤੁਰਸੀਆਂ ਦਾ ਸ਼ਿਕਾਰ ਹੈ ਫਿਰ ਵੀ ਪਾਠਕਾਂ ਦੀ ਮੰਗ 'ਤੇ ਇਸ ਵਿੱਚ ਵਧੀਆ ਪੇਪਰ ਲਾਉਣ ਦਾ ਵਿਚਾਰ ਹੈ। ਦਾਨੀ ਸੱਜਨ ਮੱਦਦ ਕਰਨ ਦੀ ਕ੍ਰਿਪਾਲਤਾ ਕਰਨ। ਮਾਇਕ ਸਹਾਇਤਾ ਭੇਜਣ ਲਈ ਅਕਾਊਂਟ ਨੰਬਰ ਹੇਠ ਲਿਖੇ ਅਨੁਸਾਰ ਹੈ:

*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,*
*ਸ਼ਾਖਾ ਕਜਹੇੜੀ, ਚੰਡੀਗੜ੍ਹ।*

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ**

## ਮਾਂ

ਮਨਜੀਤ ਸਿੰਘ ਖੇਮਕਰਨੀਆ

ਦੁਨੀਆਂ ਵਿੱਚ ਮਾਂ ਵਰਗਾ ਹੋਰ ਨਾ ਰਿਸ਼ਤਾ ਕੋਈ,
ਜਿਵੇਂ ਅੰਨਦਾਤਾ ਮੈਕਾਇਲੀ ਜਿਹਾ ਨਾ ਫਰਿਸ਼ਤਾ ਕੋਈ।
ਮਾਂ ਦੇ ਬਿਨ ਨਾ ਕੋਈ ਲਾਡ ਲਡਾਵੇ,
ਮਾਂ ਦੇ ਬਿਨ ਨਾ ਕੋਈ ਰੋਟੀ ਖਵਾਵੇ।
ਆਪਣੇ ਉੱਤੇ ਚਾਹੇ ਲੱਖ ਕਸ਼ਟ ਆ ਜਾਣ,
ਬੱਚਿਆਂ ਦੀ ਹਰ ਤਕਲੀਫ ਨੂੰ ਕਹੇ ਆਸਾਨ।
ਸਿਰ ਰੱਖ ਗੋਦੀ ਵਿੱਚ ਸਭ ਦੁੱਖ ਭੁੱਲ ਜਾਵੇ,
ਬਿਨ ਮਾਂ ਦੇ ਇਹ ਦੁਨੀਆਂ ਸੁੰਨੀ-ਸੁੰਨੀ ਭਾਵੇ।
ਕਰੇ ਅਰਜੋਈ 'ਮਨਜੀਤ' ਖੁਦਾ ਅੱਗੇ,
ਹੇ ਖੁਦਾ ਬੱਚਿਆਂ ਦੇ ਜਿਉਂਦਿਆਂ,
ਮਾਂ ਨਾ ਕਿਸੇ ਦੀ ਵਿਛੜ ਜਾਵੇ।
ਮਾਂ ਨਾ ਕਿਸੇ ਵੀ ਵਿਛੜ ਜਾਵੇ।।

— 0 — 80544-89876

## ਸੜਦੇ ਲੋਕ

ਜਰਨੈਲ ਸਿੰਘ ਹਸਨਪੁਰੀ

ਵੇਖ ਪਿਆਰ ਇੱਕ ਦੂਜੇ ਦਾ, ਐਵੇਂ ਰਹਿੰਦੇ ਸੜਦੇ ਲੋਕ।
ਆਪਣੀ ਗੱਲ ਤੇ ਪੋਚੇ ਫੇਰਨ, ਦੂਜੇ ਦੀ ਨੇ ਫੜਦੇ ਲੋਕ।
ਕਿਵੇਂ ਦੂਜੇ ਘਰ ਅੱਗ ਹੈ ਲਾਈ, ਦਿਨੇ ਰਾਤ ਹੀ ਸੋਚਣ।
ਖਾਕੇ ਉਸ ਦੇ ਕੋਲੋਂ ਰਾਸ਼ਣ, ਰਹਿਣ ਸਕੀਮਾਂ ਘੜਦੇ ਲੋਕ।
ਜਨਤਾ ਭੋਲੀ ਬਣਕੇ ਪੌੜੀ, ਗੱਲਾਂ ਦੇ ਵਿੱਚ ਆ ਕੇ।
ਸਿਰ ਤੇ ਰੱਖ ਪੈਰ ਉਸ ਦੇ, ਟੀਸੀ ਤੇ ਜਾ ਚੜ੍ਹਦੇ ਲੋਕ।
ਨਵੇਂ ਨਵੇਂ ਨਿੱਤ ਛੋਛੇ ਛੱਡਣ, ਨਾ ਅਖ਼ਬਾਰਾਂ 'ਚ ਆਵੇ।
ਬੈਠੇ ਸੱਥ 'ਚ ਪੜ੍ਹਦੇ ਖਬਰਾਂ, ਆਪੋ ਵਿੱਚ ਨੇ ਲੜਦੇ ਲੋਕ।
ਚਿੱਟਾ ਬਾਣਾ ਨੀਲਾ ਬਾਣਾ, ਸ਼ੌਕ ਲਈ ਕਈ ਪਾਵਣ।
ਔਹ ਚੰਗਾ ਹੈ ਇਹ ਮਾੜਾ ਹੈ, ਏਸ ਗੱਲ ਤੇ ਅੜਦੇ ਲੋਕ।
ਅੰਦਰੋਂ ਇਕ ਤੇ ਬਾਹਰੋਂ ਦੋ, ਇਹ ਕਰਦੇ ਚਤਰਾਈਆਂ।
ਹੁੰਦਾ ਸੱਚ ਨੀ ਕਾਣੀ ਕੌਡੀ, ਦੋਸ਼ ਦੂਜੇ ਤੇ ਮੜ੍ਹਦੇ ਲੋਕ।
ਕਰਨਾ ਤਾਂ ਇਕ ਪਾਸੇ ਛੱਡੋ, ਬੁਰਾ ਸੋਚਣਾ ਪਾਪ ਦੂਜੇ ਦਾ।
ਸ਼ਾਮ ਸਵੇਰੇ ਵਿੱਚ ਗੁਰਬਾਣੀ, ਮੈਂ ਤਾਂ ਵੇਖੇ ਪੜ੍ਹਦੇ ਲੋਕ।
ਭੀੜ ਪਈ ਤੇ 'ਲਾਲੀ' ਵਰਗੇ, ਬਣ ਮਸੀਹਾ ਬਹੁੜਨ।
ਮੋਢੇ ਨਾਲ ਜੋੜਕੇ ਮੋਢਾ, ਵਿੱਚ ਮੈਦਾਨ ਆ ਖੜਦੇ ਲੋਕ।
ਪਾਣਾ 'ਹਸਨਪੁਰੀ' ਜੇ ਰੱਬ ਨੂੰ, ਅੰਦਰ ਕਿਉਂ ਨੀ ਵੜਦੇ ਲੋਕ।

99152-82535

## ਤਿੰਨ ਪਾਸੇ !!!

ਡਾ. ਗੁਰਮੀਤ ਸਿੰਘ ਬਰਸਾਲ

ਇੱਕ ਪਾਸੇ ਤੇ ਸਿੱਖ ਗੁਰੂ ਦੇ,
ਸਿਦਕ ਨਿਭਾਉਣਾ ਸੋਚ ਰਹੇ ਨੇ ।
ਸਬਰ-ਜਬਰ ਦੀ ਜੰਗ ਦੇ ਅੰਦਰ,
ਸਬਰ ਵਿਖਾਉਣਾ ਸੋਚ ਰਹੇ ਨੇ ।
ਜਲਤੋਂ, ਨਨਕਾਣੇ ਦੀ ਨੀਤੀ,
ਮੁੜ ਦੁਹਰਾਉਣਾ ਸੋਚ ਰਹੇ ਨੇ ।
ਜਾਲਿਮ ਦਾ ਸੰਸਾਰ ਸਾਹਮਣੇ,
ਚਿਹਰਾ ਲਿਆਉਣਾ ਸੋਚ ਰਹੇ ਨੇ ।।

ਦੂਜੇ ਪਾਸੇ ਜਾਲਿਮ ਸ਼ਾਸ਼ਕ,
ਜ਼ੁਲਮ ਘਿਨਾਉਣਾ ਸੋਚ ਰਹੇ ਨੇ ।
ਸ਼ਾਂਤ ਚਲ ਰਹੀ ਰੋਸ ਲਹਿਰ ਦਾ,
ਰੁਖ ਪਲਟਾਉਣਾ ਸੋਚ ਰਹੇ ਨੇ ।
ਬਦਲੇ ਵਾਲੀ ਲਹਿਰ ਬਣਾਕੇ,
ਲਾਂਬੂ ਲਾਉਣਾ ਸੋਚ ਰਹੇ ਨੇ ।
ਸਹਿਕ ਰਹੇ ਪੰਜਾਬ ਨੂੰ ਉਹ ਤਾਂ,
ਲਾਸ਼ ਬਨਾਉਣਾ ਸੋਚ ਰਹੇ ਨੇ ।।

ਤੀਜੇ ਪਾਸੇ ਡੇਰਿਆਂ ਵਾਲੇ,
ਸੱਚ ਛੁਪਾਉਣਾ ਸੋਚ ਰਹੇ ਨੇ ।
ਦਰਦ-ਪਰੁੰਨੀਆਂ ਭਾਵਨਾਵਾਂ ਨੂੰ,
ਕੈਸ਼ ਕਰਾਉਣਾ ਸੋਚ ਰਹੇ ਨੇ ।
ਸੰਗਤ ਵਾਲੇ ਜੋਸ਼ ਨੂੰ ਆਪਣੇ,
ਖਾਤੇ ਪਾਉਣਾ ਸੋਚ ਰਹੇ ਨੇ ।
ਜਾਗਣ ਲੱਗੀ ਸਿੱਖ ਸੋਚ ਨੂੰ,
ਕਿੰਝ ਸਲਾਉਣਾ ਸੋਚ ਰਹੇ ਨੇ ।।

— 0 —

# ਦੋ ਤਲਵਾਰੀ ਬੱਧੀਆਂ

ਪ੍ਰਿੰ: ਨਸੀਬ ਸਿੰਘ
'ਸੇਵਕ'

ਪੁਸਤਕ ਦਾ ਨਾਂ: ਦੋ ਤਲਵਾਰਾਂ ਬੱਧੀਆਂ
ਲੇਖਕ:– ਗਿ: ਕੇਵਲ ਸਿੰਘ 'ਨਿਰਦੋਸ਼' ਸਰੀ, (ਬੀ.ਸੀ.) ਕੈਨੇਡਾ,
ਪੰਨੇ :– 102
ਪ੍ਰਕਾਸ਼ਕ :– ਲਾਹੌਰ ਬੁੱਕਸ, 2, ਲਾਜਪਤ ਰਾਏ, ਮਾਰਕੀਟ ਲੁਧਿਆਣਾ

ਗਿਆਨੀ ਕੇਵਲ ਸਿੰਘ ਨਿਰਦੋਸ਼ ਬਹੁਪੱਖੀ ਤੇ ਬਹੁ ਪ੍ਰਭਾਵੀ ਸਖਸ਼ੀਅਤ ਹੈ। ਉਨ੍ਹਾਂ ਦੇ ਸਾਉ ਸੁਭਾਅ ਵਾਲੀ ਬਾਹਰੀ ਦਿੱਖ ਵਿਚੋਂ ਹੀ ਉਨ੍ਹਾਂ ਅੰਦਰਲੀ ਛੁਪੀ ਗਿਆਨ ਰੂਪੀ ਪ੍ਰਤਿਭਾ ਦਿਖਾਈ ਦਿੰਦੀ ਹੈ। ਗਿ: ਕੇਵਲ ਸਿੰਘ ਨਿਰਦੋਸ਼ ਜੀ ਮੂਲ ਰੂਪ ਵਿੱਚ ਢਾਡੀ ਹਨ, ਜਿਸ ਦੀ ਕਾਰਗੁਜ਼ਾਰੀ ਨੇ ਉਨ੍ਹਾਂ ਨੂੰ ਇਕ ਵਾਰਤਾਕਾਰ, ਇਕ ਕਵੀ/ਸ਼ਾਇਰ ਤੇ ਪ੍ਰਭਾਵੀ ਕਥਾਵਾਚਕ ਦੇ ਤੌਰ ਤੇ ਪੇਸ਼ ਕੀਤਾ ਹੈ।

ਧਾਰਮਿਕ ਸਾਹਿਤ ਦੀ ਰਚਨਾ ਅਤਿ ਮੁਸ਼ਕਲ ਕਾਰਜ ਹੈ। ਇਸ ਦੀ ਕਸਵੱਟੀ ਤੇ ਵਿਰਲਾ ਹੀ ਖਰਾ ਉਤਰਦਾ ਹੈ। ਗੁਰਮਤਿ ਜਾਂ ਧਾਰਮਿਕ ਸਾਹਿਤ ਦੀ ਰਚਨਾ ਲਈ ਗਿਆਨ ਦੇ ਅੰਤਾਂ ਦੇ ਭੰਡਾਰ ਦੀ ਲੋੜ ਦੇ ਨਾਲ-ਨਾਲ ਲੇਖਕ ਲਈ ਸੰਵੇਦਨਸ਼ੀਲਤਾਂ ਅਤੀ ਜ਼ਰੂਰੀ ਹੁੰਦੀ ਹੈ। ਕਿਉਂਕਿ ਅਜੇਹੇ ਸਾਹਿਤ ਦੀਆਂ ਸੀਮਾਵਾਂ ਬਹੁਤ ਹੀ ਸੀਮਤ ਹੁੰਦੀਆਂ ਹਨ। ਲਗਭਗ ਸਾਰੇ ਹੀ ਸਾਹਿਤਕਾਰਾਂ, ਕਵੀਆਂ ਦੀ ਕਲਮ ਜਦੋਂ ਪਹਿਲੀ ਵਾਰ ਚਲਦੀ ਹੈ ਤਾਂ ਰੁਮਾਂਟਿਕ ਰੂਪ ਜ਼ਿਆਦਾ ਭਾਰੂ ਹੁੰਦਾ ਹੈ ਜਾਂ ਨਿੱਤ ਦਿਹਾੜੀ ਵਿੱਚ ਜੋ ਉਹ ਵਿਚਰਦਾ ਵੇਖਦੇ ਹਨ ਉਹ ਦੇ ਨਾਲ ਸ਼ੁਰੂਆਤ ਹੋ ਜਾਂਦੀ ਹੈ। ਪਰ ਗਿਆਨੀ ਕੇਵਲ ਸਿੰਘ 'ਨਿਰਦੋਸ਼' ਅਜੇਹਾ ਸਾਹਿਤਕਾਰ, ਕਵੀ ਤੇ, ਸ਼ਾਇਰ ਹੈ ਜਿਸ ਨੇ ਸ਼ੁਰੂਆਤ ਹੀ ਧਾਰਮਿਕ ਸਾਹਿਤ ਨਾਲ ਕੀਤੀ ਤੇ ਪਹਿਲੀਆਂ ਅੱਠ ਪੁਸਤਕਾਂ ਢਾਡੀ ਵਾਰਾਂ ਵਿੱਚ ਹੀ ਲਿਖੀਆਂ ਤੇ ਇਸ ਹੱਥਲੀ ਪੁਸਤਕ ਸਮੇਤ ਲਗਭਗ ਸਾਰੀਆਂ ਹੀ ਧਾਰਮਿਕ ਹਨ।

ਅੱਜ ਉਨ੍ਹਾਂ ਦੀ 25ਵੀਂ ਪੁਸਤਕ "ਦੋ ਤਲਵਾਰੀ ਬੱਧੀਆਂ" ਦਾ ਲੋਕ ਅਰਪਣ ਹੋਇਆ ਹੈ । ਇਸ ਪੁਸਤਕ ਦਾ ਪਰਚਾ ਪੜ੍ਹਨ ਲਈ ਜ਼ਿੰਮੇਵਾਰੀ ਦਾਸ ਦੀ ਲੱਗੀ ਹੈ। ਗਿਆਨੀ ਜੀ ਵੱਡੀ ਹੈਸੀਅਤ ਦੇ ਮਾਲਕ, ਗੁਣੀ-ਗਿਆਨੀ ਹਨ। ਇਨ੍ਹਾਂ ਦੀ ਪੁਸਤਕ ਦੀ ਸਮੀਖਿਆ ਮੇਰੇ ਲਈ ਤਾਂ ਸੂਰਜ ਨੂੰ ਦੀਵਾ ਦਿਖਾਉਣ ਦੇ ਬਰਾਬਰ ਹੈ।

ਪੁਸਤਕ ਦੀ ਸਭ ਤੋਂ ਪਹਿਲੀ ਵਿਲਖਣਤਾ ਹੈ ਕਿ ਇਹ ਵਾਰਤਕ ਤੇ ਕਵਿਤਾ ਦਾ ਸੁਮੇਲ ਹੈ ਜਿਸ ਨੇ ਇਸ ਦੀ ਮਹੱਤਤਾ ਵਿੱਚ ਵਾਧਾ ਕੀਤਾ ਹੈ ਅਤੇ ਅਤਿ ਪ੍ਰਭਾਵਸ਼ਾਲੀ ਬਣਾਇਆ ਹੈ। ਸ਼ਾਇਰ ਤੇ ਵਾਰਤਾਕਾਰ ਗਿਆਨੀ ਕੇਵਲ ਸਿੰਘ ਨਿਰਦੋਸ਼ ਦੀ ਗੁਰਮਤਿ ਗਿਆਨ ਤੇ ਗੁਰਬਾਣੀ ਤੇ ਚੰਗੀ-ਖਾਸੀ ਪਕੜ ਹੈ। ਇਸ ਦੇ ਨਾਲ ਹੀ ਕਵਿਤਾ ਤੇ ਵਾਰਤਕ ਨੂੰ ਇਕੱਠਿਆਂ ਪੇਸ਼ ਕਰਨ ਦੀ ਕਲਾ ਦਾ ਵੱਖਰਾ ਅੰਦਾਜ਼ ਹੈ ਜੋ ਹਰ ਪਾਠਕ ਨੂੰ ਇੱਕ ਵੱਖਰਾ ਆਨੰਦ ਦੇਵੇ ਗਾ।

ਪੰਜਾਬੀ ਦੇ ਮਹਾਨ ਸਾਹਿਤਕਾਰ, 72 ਪੁਸਤਕਾਂ ਦੇ ਰਚੇਤਾ, ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਸ਼ਾਹਕਾਰ ਰਚਨਾ 'ਦੁਰਗਾ ਪ੍ਰਬੋਧ' ਕੁਝ ਇਸੇ ਲਹਿਜੇ ਵਿੱਚ ਰਚੀ ਹੈ ਫਰਕ ਸਿਰਫ ਏਨਾ ਹੈ ਕਿ ਉਨ੍ਹਾਂ ਪਹਿਲਾਂ ਕਵਿਤਾ ਲਿਖੀ ਹੈ ਫੇਰ ਉਸ ਦਾ ਕੇਂਦਰੀ ਭਾਵ ਵਾਰਤਕ ਵਿੱਚ ਪਰਤ-ਦਰ-ਪਰਤ ਲਿਖਦੇ ਗਏ।

ਪਰ ਨਿਰਦੋਸ਼ ਜੀ ਨੇ ਪਹਿਲਾਂ ਢਾਡੀ ਪ੍ਰਥਾ ਤੇ ਢਾਡੀ ਲਹਿਜੇ ਵਿੱਚ ਪਹਿਲਾਂ ਵਾਰਤਕ ਲਿਖੀ ਹੈ ਫੇਰ ਕਵਿਤਾ ਠੀਕ ਉਸੇ ਤਰ੍ਹਾਂ ਜਿਵੇਂ ਪਹਿਲਾਂ ਢਾਡੀ ਮੁਖੀ ਕਹਾਣੀ ਦੱਸਦਾ ਹੈ ਤੇ ਫੇਰ ਢਾਡੀਆਂ ਨੂੰ ਵਾਰ ਆਦਿ ਗਾਉਣ ਲਈ ਕਹਿੰਦਾ ਹੈ। ਪੁਸਤਕ ਪੜ੍ਹਦਿਆਂ-ਪੜ੍ਹਦਿਆਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਢਾਡੀ ਦੀਆਂ ਵਾਰਾਂ ਸੁਣ ਰਹੇ ਹੋਈਏ। ਲੇਖਕ ਦੀ ਸੂਝ-ਬੂਝ ਤੇ ਤਕਨੀਕ ਕਮਾਲ ਦੀ ਹੈ। ਪੁਸਤਕ ਦੋ ਤਲਵਾਰਾਂ ਬੱਧੀਆਂ ਛੇਵੇਂ ਪਾਤਸ਼ਾਹ ਸ੍ਰੀ ਹਰਿਗੋਬਿੰਦ ਸਾਹਿਬ ਦੇ ਜੀਵਨ ਦੀਆਂ ਵੱਖ-ਵੱਖ ਘਟਨਾਵਾਂ ਨੂੰ ਬਹੁਤ ਹੀ ਸਫਲਤਾ ਪੂਰਬਕ ਢਾਡੀ ਪ੍ਰਸੰਗ ਵਿੱਚ ਪੇਸ਼ ਕੀਤਾ ਹੈ। ਖਾਸ ਕਰਕੇ ਮੀਰੀ-ਪੀਰੀ ਦੀ ਕਰਾਂਤੀਕਾਰੀ ਅਰੰਭਤਾ, ਸ੍ਰੀ ਅਕਾਲ ਤਖਤ ਸਾਹਿਬ ਦੀ ਉਸਾਰੀ ਤੇ ਵੀਰਰਸੀ ਵਾਰਾਂ ਦੀ ਸ਼ੁਰੂਆਤ ਦੇ ਨਾਲ ਗੁਰੂ ਜੀ ਦੇ ਸੰਘਰਸ਼ ਮਈ ਜੀਵਨ ਦੀ ਭਰਪੂਰ ਜਾਣਕਾਰੀ ਦਿੱਤੀ ਹੈ। ਲੇਖਕ ਨੇ ਕਵਿਤਾ ਭਾਗ ਨੂੰ ਛੰਦਾ-ਬੰਦੀ ਵਿੱਚ ਲਿਖ ਕੇ ਸੋਨੇ ਤੇ ਸੁਹਾਗੇ ਵਾਲੀ ਗੱਲ ਕੀਤੀ ਹੈ। ਆਮ ਕਿੱਸਿਆ, ਵਾਰਾਂ ਆਦਿ ਵਿੱਚ ਕੋਰੜਾ ਛੰਦ, ਬੈਂਤ, ਕਬਿੱਤ, ਪਾਉੜੀ, ਦਵੈਯਾ ਆਦਿ ਹੀ ਪ੍ਰਚਲੱਤ ਹੁੰਦੇ ਹਨ। ਪਰ ਨਿਰਦੋਸ਼ ਜੀ ਇਕ ਨਹੀਂ ਕਈ ਕਦਮ ਅੱਗੇ ਰੱਖੇ ਹਨ ਉਨ੍ਹਾਂ ਨੇ ਉਹ ਛੰਦ ਆਦਿ ਵੀ ਪੇਸ਼ ਕੀਤੇ ਹਨ ਜੋ ਬਹੁਤ ਘੱਟ ਵੇਖਣ ਨੂੰ ਮਿਲਦੇ ਹਨ ਜਿਵੇ

' ਸੱਸੀ, ਡੋਲੀ ਕਲੀ, ਮਿਰਜ਼ਾ, ਰਸਾਲੂ ਆਦਿ ਦੀ ਵਰਤੋਂ ਕੀਤੀ ਹੈ। ਛੰਦਾ-ਬੰਦੀ ਦੇ ਪੇਸ਼ਕਾਰੀ ਕਵੀ ਦੀ ਵਿਦਵਤਾ ਤੇ ਸੂਝ-ਬੂਝ ਦੀ ਗਵਾਹੀ ਹੈ। ਇਸ ਵਿੱਚ ਕੋਈ ਅਤਕਥਨੀ ਹੋਵੇ ਗੀ ਜੇ, ਇਹ ਕਹਿ ਲਿਆ ਜਾਵੇ ਕਿ ਨਿਰਦੋਸ਼ ਜੀ ਜਿੰਨੀ ਗੁਰਮਤਿ ਗਿਆਨ ਤੇ ਗੁਰਬਾਣੀ ਵਿੱਚ ਮੁਹਾਰਤ ਰੱਖਦੇ ਹਨ। ਉਨੀ ਹੀ ਸਮਰੱਥਾ ਛੰਦਾ ਬੰਦੀ ਦੀ ਪੇਸ਼ਕਾਰੀ ਵਿੱਚ ਹੈ।

ਜੇ ਭਾਸ਼ਾ ਦੀ ਗੱਲ ਕਰੀਏ ਤਾਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਆਮ ਪੰਜਾਬੀ, ਸਰਲ ਭਾਸ਼ਾ, ਜਿਸ ਵਿੱਚ ਮਿਠਾਸ ਹੈ, ਨਿੱਤ ਵਰਤੋਂ ਦੇ ਮੁਹਾਵਰੇ, ਕਹਾਵਤਾਂ ਹਨ, ਕਵਿਤਾ ਤੇ ਵਾਰਤਕ ਵਿੱਚ ਵਰਤਕੇ ਅਤੀ ਰੌਚਕਤਾ ਪੇਸ਼ ਕੀਤੀ ਹੈ। ਇਨ੍ਹਾਂ ਦੀ ਵਰਤੋਂ ਕਰਦੇ ਸਮੇਂ ਕਵਿਤਾ ਤੇ ਵਾਰਤਕ ਵਿੱਚ ਸੰਤੁਲਨ ਰਖਿਆ ਹੈ। ਜੇ ਕਲੀ ਲਿਖਦੇ ਹਨ ਤਾਂ ਕਲੀ ਦੀ ਸਹੀ ਤਸਵੀਰ, ਜੇ ਬੈਂਤ ਤਾਂ ਬੈਂਤ ਵਰਗਾ ਹੀ ਲਹਿਜਾ। ਇਸ ਪਖੋਂ ਲੇਖਕ ਨੇ ਨਾਮਣਾ ਖੱਟਿਆ ਹੈ ਅਤੇ ਆਪਣੀ ਵਿਦਵਤਾ ਦੇ ਝੰਡੇ ਗੱਡ ਦਿੱਤੇ।

ਸਭ ਤੋਂ ਪਹਿਲਾ ਪ੍ਰਸੰਗ ਪ੍ਰਕਾਸ਼ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸਬੰਧਤ ਹੈ। ਦੂਜਾ ਬੰਦੀ ਛੋੜ ਸਤਿਗੁਰੂ ਤੇ ਦੀਵਾਲੀ ਦਾ ਪ੍ਰਸੰਗ ਹੈ। ਤੀਜਾ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਹਿਲੀ ਜੰਗ, ਫੇਰ ਹਰਿਗੋਬਿੰਦਪੁਰੇ ਦੀ ਦੂਜੀ ਜੰਗ, ਫੇਰ ਬਿਧੀ ਚੰਦ ਨੇ ਘੋੜੇ ਲਿਆਉਣੇ ਤੇ ਜੰਗ ਮਰਾੜ, ਆਖਰ ਵਿੱਚ ਕਰਤਾਰਪੁਰ ਦੀ ਚੌਥੀ ਜੰਗ। ਅੰਤ ਵਿੱਚ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਵਿਖੇ ਜੋਤੀ-ਜੋਤ ਰਲੀ।

ਪੂਰੀ ਪੁਸਤਕ ਵਿੱਚ ਗੁਰੂ ਜੀ ਦੇ ਜੀਵਨ ਸੰਖੇਪ ਅਤੇ ਸੰਪੂਰਨ ਜਾਣਕਾਰੀ ਸਮੇਤ ਪੇਸ਼ ਕਰਨ ਦੇ ਨਾਲ ਕਵਿਤਾ ਵਿੱਚ ਵੀ ਪੇਸ਼ ਕਰਨਾ ਇਕ ਵਧੀਆ ਪਿਰਤ ਹੈ। ਜਿਸ ਨਾਲ ਪਾਠਕ ਨੂੰ ਅੱਗੇ-ਅੱਗੇ ਤੀਬਰਤਾ ਨਾਲ ਪੜ੍ਹਨ ਦੀ ਇੱਛਾ ਜਾਗਦੀ ਹੈ। ਭਾਵੇਂ ਕੁਝ ਕੁ ਟਾਈਪਿੰਗ ਦੀਆਂ ਗਲਤੀਆਂ ਹਨ ਪਰ ਪੁਸਤਕ ਦੀ ਰੌਚਕਤਾ ਨੇ ਇਨ੍ਹਾਂ ਨੂੰ ਉਘੜਨ ਦਾ ਮੌਕਾ ਹੀ ਨਹੀਂ ਦਿੱਤਾ।

ਕੁਝ ਵੰਨਗੀਆਂ:

ਸ੍ਰੀ ਅੰਮ੍ਰਿਤਸਰ ਸਾਹਿਬ ਦ ਨੇੜਲੇ ਪਿੰਡ ਸੁਰ ਸਿੰਘ ਵਾਲਾ ਦੇ ਰਹਿਣ ਵਾਲੇ ਦੋ ਢਾਡੀਆਂ ਨੱਥਾ ਤੇ ਅਬਦੁਲਾ ਨੇ ਸਭ ਤੋਂ ਪਹਿਲੀ ਅਕਾਲ ਤਖਤ ਤੋਂ ਹੇਠ ਲਿਖੀ ਵਾਰ ਗੁਰੂ ਜੀ ਦੀ ਤਾਰੀਫ਼ ਵਜੋਂ ਗਾ ਕੇ, ਇਸ ਪ੍ਰਥਾ ਦੀ ਸ਼ੁਰੂਆਤ ਕੀਤੀ।

***ਦੋ ਤਲਵਾਰੀ ਬੱਧੀਆਂ***
***ਇਕ ਮੀਰੀ ਦੀ ਇਕ ਪੀਰਿ ਦੀ***
***ਇਕ ਅਜਮਤ ਦੀ ਇਕ ਰਾਜ ਦੀ***
***ਇਕ ਰਾਖੀ ਕਰੇ ਵਜ਼ੀਰ ਦੀ।***

ਇਕ ਪ੍ਰਚਲਿਤ ਗਾਥਾ ਮੁਤਾਬਿਕ ਅਫਗਾਨਿਸਤਾਨ ਤੋਂ ਗੁਰੂ ਜੀ ਦੇ ਸ਼ਰਧਾਲੂ, ਗੁਰੂ ਜੀ ਨੂੰ ਦੋ ਵਧੀਆ ਨਸਲ ਦੇ ਘੋੜੇ ਦਿਲਬਾਗ ਤੇ ਗੁਲਬਾਗ ਭੇਂਟ ਕਰਨ ਲਈ ਆ ਰਹੇ ਸਨ। ਲਾਹੌਰ ਦੇ ਸੂਬੇਦਾਰ ਦੇ ਸਿਪਾਹੀਆਂ ਨੇ ਫੜ੍ਹ ਕੇ, ਲਾਹੌਰ ਭੇਜ ਦਿੱਤੇ। ਜਦੋਂ ਗੁਰੂ ਜੀ ਨੂੰ ਇਸ ਘਟਨਾ ਦਾ ਪਤਾ ਲਗਿਆ ਤਾਂ ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਇਹ ਘੋੜੇ ਆਪਣੀ ਵਿਧੀ ਨਾਲ ਲੈ ਆਉਣ ਦੀ ਜ਼ਿਮੇਂਵਾਰੀ ਸੌਂਪੀ। ਭਾਈ ਬਿਧੀ ਚੰਦ ਇਕ ਕਸੇਰਾ ਬਣਕੇ, ਤਰਕੀਬ ਨਾਲ ਕਿਸੇ ਤਰ੍ਹਾਂ ਸਹੀ ਥਾਂ 'ਤੇ ਪੁੱਜ ਗਿਆ ਸੀ ਤੇ ਇਕ ਦਿਨ ਘੋੜੇ ਦਿਲਬਾਗ ਨੂੰ ਲੈ ਕੇ ਜਾਣ ਵਿੱਚ ਸਫਲ ਹੋਇਆ। ਕਲੀ ਦੇ ਰੂਪ ਇਕ ਵੰਨਗੀ

*ਖਾ ਕੇ ਮਾਲ ਮੁਫਤ ਦਾ ਸੂਰਾਂ ਵਾਂਗ ਸੁਕਦੇ*
*ਸੁਣਦੇ ਇਉਂ ਘੁਰਾੜੇ ਜਿਉਂ ਖਰਾਬ ਚਲਾਇਆ*
*ਗੁੱਫਾ ਚਾਬੀਆਂ ਵਾਲਾ ਫੜਿਆ ਹੱਥ ਕਸੇਰੇ ਨੇ*
*ਤੋਸ਼ੇਖਾਨੇ ਵਿਚੋਂ ਕਾਠੀ ਕੱਢ ਲਿਆਇਆ*

ਗੁਲਬਾਗ ਨਾਂ ਦੇ ਘੋੜੇ ਨੂੰ ਲਿਆਉਣ ਲਈ ਦੂਜੀ ਵਾਰ ਫੇਰ ਭਾਈ ਬਿਧੀ ਚੰਦ ਇਕ ਨਜੂਮੀਆ ਬਣਕੇ, ਘੋੜਾ ਲੈ ਕੇ ਆਉਣ ਵਿੱਚ ਸਫਲ ਹੋਏ। ਦਵੱਈਆ ਚੰਦ ਦੀ ਵੰਨਗੀ:

*ਪਹਿਲਾ ਘੋੜਾ ਲੈ ਗਿਆ ਏਥੋਂ ਬਣਕੇ ਮੈਂ ਕਸੇਰਾ*
*ਦੂਜਾ ਘੋੜਾ ਲੈ ਜਾਣ ਲਈ ਮੈਂ ਇਹ ਜਾਲ ਵਿਛਾਇਆ*
*ਧਾਰਕੇ ਭੇਜ ਨਜੂਮੀਵਾਲਾ ਕੋਲ ਤੁਹਾਡੇ ਆਇਆ*

ਬੈਂਤ ਦੀ ਇਕ ਵੰਨਗੀ:

*ਜਹਾਂਗੀਰ ਕਸ਼ਮੀਰ ਵਿੱਚ ਫੌਤ ਹੋਇਆ*
*ਸ਼ਾਹ ਜਹਾਨ ਨੇ ਤਖ਼ਤ ਸੰਭਾਲਿਆ ਏ*
*ਰਾਜ ਗੱਦੀ ਤੇ ਬਹਿੰਦਿਆਂ ਸਾਰ ਉਸ ਨੇ*
*ਵੈਰ ਗੁਰੂ ਦਰਬਾਰ ਨਾਲ ਪਾ ਲਿਆ ਏ*
*ਸੱਚ ਕਹੇ ਨਿਰਦੋਸ਼ ਟਟੀਹਰੀਆਂ ਨੇ*
*ਮੱਥਾ ਨਾਲ ਅਸਮਾਨ ਦੇ ਲਾ ਲਿਆ ਏ।*

ਪਾਉੜੀ ਦੀ ਵੰਨਗੀ

*ਜੁਟੇ ਵਿੱਚ ਮੈਦਾਨ ਦੇ ਦੋਵੇਂ ਦਲ ਆ ਕੇ*
*ਉਹ ਵੱਧ ਵਧ ਤੇਗਾਂ ਮਾਰਦੇ ਦਿਲ ਸਾਰਾ ਲਾ ਕੇ ।*

ਸਮੁੱਚੇ ਤੌਰ ਇਹ ਕਹਿਣ ਵਿੱਚ ਕੋਈ ਸੰਕੋਚ ਨਹੀਂ ਨਿਰਦੋਸ਼ ਜੀ ਆਪਣੇ ਮਿਸ਼ਨ ਵਿੱਚ ਪੂਰੀ ਤਰ੍ਹਾਂ ਸਫਲ ਹੋਏ ਹਨ। ਸਾਰਿਆਂ ਪੱਖਾਂ ਤੋਂ ਇਹ ਪੁਸਤਕ ਕਾਫੀ ਲਾਹੇਵੰਦ ਰਹੇ ਗੀ। ਸਿੱਖੀ ਪਰੰਪਰਾ ਨੂੰ ਉਸਾਰੂ ਬਲ ਮਿਲੇਗਾ

ਨਿਰਦੋਸ਼ ਜੀ ਵਧਾਈ ਦੇ ਪਾਤਰ ਹਨ।

*94652-16530*

---- 0 ----

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਮਿਤੀ 07 ਨਵੰਬਰ, 2015 ਨੂੰ ਕੋਠੀ ਨੰਬਰ 501, 3-ਏ, ਮੁਹਾਲੀ ਵਿਖੇ ਸਾਹਿਤ ਵਿਗਿਆਨ ਕੇਂਦਰ, ਚੰਡੀਗੜ੍ਹ ਵਲੋਂ ਗਿਆਨੀ ਕੇਵਲ ਸਿੰਘ 'ਨਿਰਦੋਸ਼' ਦੀ 25ਵੀਂ ਪੁਸਤਕ 'ਦੋ ਤਲਵਾਰੀ ਬੱਧੀਆਂ' ਦੇ ਲੋਕ ਅਰਪਣ ਸਮਾਰੋਹ ਦੀਆਂ ਤਸਵੀਰਾਂ।













IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036